



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਨਿਰੀਖਿਅਕ

ਜਿਲਦ ਨੰ: 2 : ਅੰਕ 3 : 1 ਚੇਤ 2036 ਮਾਰਚ 1979

## ਕੀ ਕਿੱਥੇ ?



ਦਲੀਪ ਸਿੰਘ ਨਾਮਧਾਰੀ ਸੰਪਾਦਕ ਪ੍ਰਿੰਟਰਜ਼ ਤੇ ਪਬਲਿਸਰ ਮਹਿੰਦਰਾ ਆਰਟ ਪ੍ਰੈਸ, ਕਚਹਿਰੀ ਰੋਡ ਤੋਂ ਛਪਵਾ ਕੇ ਦਫਤਰ ਨਿਰੀਖਿਅਕ E-25 ਫੋਕਲ ਪੁਆਇੰਟ ਲੁਧਿਆਣਾ-3 ਤੋਂ ਪ੍ਰਕਾਸ਼ਤ ਕੀਤਾ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸੰਪਾਦਕੀ ਵਿਚਾਰ

ਜਿਵੇਂ ਜਿਵੇਂ ਪ੍ਰਚਾਰ ਦੇ ਵਸੀਲੇ ਵਧਦੇ ਜਾ ਰਹੇ ਹਨ, ਧਰਮ ਪ੍ਰਚਾਰ ਘਟਦਾ ਜਾ ਰਿਹਾ ਹੈ। ਆਦਿ ਕਾਲ ਵਿਚ ਕੋਈ ਪ੍ਰੈਸ, ਕੋਈ ਮੈਗਜ਼ੀਨ, ਕੋਈ ਅਖਬਾਰ ਅਤੇ ਕੋਈ ਰੇਡਿਓ ਪ੍ਰਚਾਰ ਨਹੀਂ ਸੀ ਤੇ ਇਸ ਦੇ ਬਾਵਜੂਦ ਦੁਨੀਆਂ ਦੇ ਲੋਕ ਸੱਚ ਬੋਲਦੇ, ਧਰਮ ਦੇ ਪੱਕੇ ਅਤੇਂ ਆਪਣੇ ਗੁਰੂ ਤੇ ਪੂਰਨ ਵਿਸ਼ਵਾਸ ਰਖਣ ਵਾਲੇ ਹੁੰਦੇ ਸਨ। ਪਰ ਅੱਜ ਸਭ ਸਾਧਨ ਹੁੰਦੇ ਹੋਏ ਵੀ ਲੋਕ ਧਰਮ ਵਾਲੇ ਪਾਸਿਉਂ ਮੁਖ ਮੋੜ ਰਹੇ ਹਨ ਅਤੇ ਇਹ ਸ਼ਬਦ ਕਿ ਧਰਮ ਕੀ ਹੈ ? ਉਭਰਦਾ ਨਜ਼ਰ ਆ ਰਿਹਾ ਹੈ।

ਕਦੇ ਉਹ ਸਮਾਂ ਸੀ ਕਿ ਲੋਕ ਭਲਾਈ ਹਿਤ ਕੀਤੀਆਂ ਕੁਰਬਾਨੀਆਂ ਦਾ ਕੋਈ ਮੁੱਲ ਨਹੀਂ ਸੀ ਮੰਗਦਾ ਪਰ ਅੱਜ ਕਿਸੇ ਕਾਰਨ ਵਸ ਜੇਲ੍ਹ ਜਾਣ ਨਾਲ ਹੀ ਮੁੱਲ ਵੱਟਣ ਲਈ ਤਰਲੋ ਮੱਛੀ ਹੋ ਰਹੇ ਹਨ। ਗੁਰਦੁਆਰੇ ਜੋ ਕਦੀ ਸੁਖ ਸ਼ਾਂਤੀ ਪ੍ਰਾਪਤ ਕਰਨ ਦਾ ਸਾਧਨ ਹੁੰਦੇ ਸਨ ਅੱਜ ਜੰਗ ਦਾ ਮੈਦਾਨ ਬਣੇ ਪਏ ਹਨ ਅਤੇ ਪੂਜਾ ਦਾ ਧਾਨ ਜੋ ਕਦੇ ਜ਼ਹਿਰ ਸਮਝਿਆ ਜਾਂਦਾ ਸੀ ਅੱਜ ਸ਼ਹਿਦ ਦੀ ਮੱਖੀ ਵਾਂਗੂ ਚੂਸਣਾ ਲੋਚਦੇ ਹਨ।

ਅੱਜ ਇਲੈਕਸ਼ਨਾ ਰਾਹੀਂ ਗੁਰਦੁਆਰਾ ਸੁਧਾਰ ਲਈ ਪ੍ਰਤੀਨਿਧ ਚੁਣੇ ਜਾ ਰਹੇ ਹਨ ਪਰ ਇਲੈਕਸ਼ਨਾਂ ਦੁਆਰਾ ਕਿਸੇ ਪੂਰਨ ਗੁਰਸਿਖ ਦਾ ਅਗੇ ਆ ਜਾਣਾ ਕਠਿਨ ਹੀ ਨਹੀਂ ਅਸੰਭਵ ਹੈ ਅਤੇ ਮਾਇਆ ਦੇ ਖੁਲ੍ਹੇ ਗਫੇ ਵਰਤਾ ਕੇ ਚੁਣੇ ਜਾਣ ਵਾਲਿਆਂ ਕੋਲੋਂ ਗੁਰਦੁਆਰਾ ਸੁਧਾਰ, ਧਰਮ ਪ੍ਰਚਾਰ ਤੇ ਅਜੋਕੀ ਸਿੱਖੀ ਦੇ ਸੁਧਾਰ ਦੀ ਕੀ ਆਸ ਕੀਤੀ ਜਾ ਸਕਦੀ ਹੈ ਅਤੇ ਇਸਦੀ ਕੀ ਗਰੰਟੀ ਹੈ ਕਿ ਚੁਣੇ ਗਏ ਸਜਣਾਂ ਦੀ ਰਹਿਣੀ ਬਹਿਣੀ, ਖਾਣਾ ਪੀਣਾ, ਪਹਿਨਣਾ ਗੁਰਸਿੱਖਾਂ ਵਾਲਾ ਹੋਵੇਗਾ। ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਤਾਂ ਇਹ ਹੈ ਕਿ

"ਰਹਿਣੀ ਰਹੇ ਸੋਈ ਸਿਖ ਮੇਰਾ
ਵੋ ਸਾਹਿਬ ਮੈਂ ਉਸ ਕਾ ਚੇਰਾ।"

ਅਤੇ "ਜਹਾਂ ਤਹਾਂ ਕਾ ਛਕੇ ਪ੍ਰਸਾਦ
ਸਿਖ ਨਹੀਂ ਮੇਰਾ ਆਦਿ ਜੁਗਾਦਿ।"

ਹੁਣ ਵੇਖਣਾ ਤਾਂ ਇਹ ਹੈ ਕਿ ਜੋ ਵੀ ਨੁਮਾਇੰਦੇ ਇਲੈਕਸ਼ਨਾ ਲੜ ਰਹੇ ਹਨ ਉਹ ਇਨ੍ਹਾਂ ਹੁਕਮਾਂ ਤੇ ਪੂਰੇ ਉਤਰਦੇ ਵੀ ਹਨ।

ਗੁਰਦੁਆਰਾ ਐਕਟ ਬਣੇ ਨੂੰ 50-60 ਵਰ੍ਹੇ ਹੋ ਚਲੇ ਹਨ। ਇਸ ਐਕਟ ਨੇ ਸਿੱਖੀ ਵਿਚ ਕੀ ਵਾਧਾ ਕੀਤਾ ਹੈ ? ਸਾਨੂੰ ਤਾਂ ਇਸ ਦਾ ਅਸਰ ਇਹੀ ਦਿਸਦਾ ਹੈ ਕਿ ਗੁਰਦੁਆਰਿਆਂ ਵਿਚ ਧਰਮ ਦੇ ਨਾਂ ਹੇਠ ਫਿਰਕਾਪ੍ਰਸਤੀ, ਲੁਟ ਖਸੁਟ ਅਤੇ ਆਚਰਣ ਹੀਣਤਾ ਦਾ ਹੀ ਬੋਲ ਬਾਲਾ ਹੈ। ਸਾਡੇ ਨੌਜੁਆਨ ਦਿਨ ਬਦਿਨ ਸਿੱਖੀ ਛਡ ਅਸਿੱਖ ਹੁੰਦੇ ਜਾ ਰਹੇ ਹਨ ਅਤੇ ਕਮਿਊਨਿਜ਼ਮ ਵਲ ਵੱਧਦੇ ਜਾ ਰਹੇ ਹਨ।

"ਜਦੋਂ ਤੀਕ ਸਿੱਖਾਂ ਵਿਚ ਇਹ (ਗੁਰਦੁਆਰਾ) ਐਕਟ ਮੌਜੂਦ ਹੈ ਉਦੋਂ ਤੀਕ ਪੰਥ ਵਿਚ ਨਾ ਹੀ ਸੁਚੱਜਾ ਪ੍ਰਚਾਰ ਤੇ ਨਾ ਹੀ ਏਕਤਾ ਆ ਸਕੇਗੀ ਅਤੇ ਨਾ ਹੀ ਪਤਿਤਪੁਣੇ ਨੂੰ ਰੋਕਿਆ ਜਾ ਸਕਦਾ ਹੈ। ਜ਼ਰਾ ਕੁ ਸੋਚਣ ਦੀ ਲੋੜ ਹੈ ਸਾਡੇ ਦੇਸ਼ ਵਿਚ ਨਾ ਹੀ ਕੋਈ ਮੰਦਰ ਐਕਟ, ਨਾ ਮਸਜਿਦ ਐਕਟ ਤੇ ਨਾ ਹੀ ਚਰਚ ਐਕਟ ਹੈ ਤਾਂ ਫਿਰ ਗੁਰਦੁਆਰਾ ਐਕਟ ਕਿਉਂ ? ਇਹ ਕੇਵਲ ਕੁਝ ਇਕ ਮੌਕਾ ਪ੍ਰਸਤ ਅਤੇ ਸੁਆਰਥੀ ਸਿੱਖ ਨੇਤਾਵਾਂ ਦੀ ਚਾਲ ਹੈ ਜਿਸ ਨਾਲ ਗੁਰਦੁਆਰਾ ਐਕਟ ਉਨ੍ਹਾਂ ਦੀ ਲੀਡਰੀ, ਚੌਧਰ ਤੇ ਹਲਵੇ ਮੰਡੇ ਦੀ ਪੱਕੀ ਗਰੰਟੀ ਹੈ। ਪੰਥ ਲਈ ਇਹ ਐਕਟ ਜ਼ਹਿਰੇ ਕਾਤਿਲ ਤੋਂ ਬਿਨਾ ਹੋਰ ਕੁਝ ਨਹੀਂ। ਜਦ ਦੁਨੀਆ ਦੇ ਕਿਸੇ ਕੋਨੇ ਵਿਚ ਵੀ ਧਰਮ ਅਸਥਾਨਾਂ ਦੇ ਪ੍ਰਬੰਧ ਲਈ ਇਸ ਤਰ੍ਹਾਂ ਪਾਰਲੀਮੈਂਟਰੀਅਨ ਤਰੀਕੇ ਨਾਲ ਚੋਣਾਂ ਨਹੀਂ ਕਰਾਈਆਂ ਜਾਂਦੀਆਂ ਤਾਂ ਸਾਡੇ ਅਸਥਾਨਾਂ ਲਈ ਇਹ ਕਿਉਂ ਜ਼ਰੂਰੀ ਹੈ।......

ਸਾਡੇ ਪੰਜਾਹ ਸਾਲਾ ਧਰਮ ਪ੍ਰਚਾਰ ਦਾ ਹੀ ਸਿੱਟਾ ਹੈ ਕਿ ਸਾਡੀਆਂ ਗੁਰਦੁਆਰਾ ਕਮੇਟੀਆਂ ਧਾਰਮਿਕ ਸੰਸਥਾਵਾਂ, ਵਿਦਿਅਕ ਕਮੇਟੀਆਂ, ਗੁਰਦੁਆਰਾ

ਬੋਰਡਾਂ ਉੱਚ ਪਧਰੀ ਗੁਰਦੁਆਰਾ ਤੇ ਧਾਰਮਿਕ ਸੰਸਥਾਵਾਂ, ਪ੍ਰਚਾਰਕਾਂ, ਗ੍ਰੰਥੀਆਂ, ਰਾਗੀਆਂ ਤੇ ਧਰਮ ਆਗੂਆਂ ਵਿਚ ਇਕ ਤਕੜੀ ਸੰਖਿਆ ਸ਼ਰਾਬੀਆਂ ਕਬਾਬੀਆਂ ਤੇ ਵਿਭਚਾਰੀਆਂ ਦੀ ਹੋ ਗਈ ਹੈ । ਹਰ ਸੰਸਥਾ; ਹਰ ਗੁਰਦੁਆਰਾ, ਹਰ ਵਿਦਿਅਕ ਆਸ਼ਰਮ ਸਾਡੇ ਨੇਤਾਵਾਂ ਦੀ ਤਾਕਤ ਅਜ਼ਮਾਈ ਦਾ ਅਖਾੜਾ ਬਣ ਕੇ ਰਹਿ ਗਿਆ ਹੈ ।"

ਜੇ. ਪੀ. ਸੰਗਤ ਸਿੰਘ

ਜੀਵਨ ਪ੍ਰੀਤੀ ਮਾਰਚ 1979

ਅਜ ਅੰਤਰ ਰਾਸ਼ਟਰੀ ਬਾਲ ਵਰ੍ਹਾ ਮਨਾਇਆ ਜਾ ਰਿਹਾ ਹੈ । ਆਪੋ ਆਪਣੇ ਢੰਗਾਂ ਨਾਲ ਬਾਲ ਸੁਧਾਰ ਕੀਤੇ ਤੇ ਕਰਨ ਦੀ ਸੋਚੀ ਜਾ ਰਹੀ ਹੈ । ਸਾਡੀ ਇਹ ਨੀਤੀ ਹੈ ਤੇ ਰਹੇਗੀ ਕਿ ਜਦ ਤਕ ਅਸੀਂ ਆਪਣੀ ਪ੍ਰਾਚੀਨ ਸਭਿਅਤਾ ਨੂੰ ਉਜਾਗਰ ਨਹੀਂ ਕਰ ਲੈਂਦੇ ਭੂਤਕਾਲ ਵਿਚ ਬਚਿਆਂ ਵਲੋਂ ਕੀਤੀਆਂ ਕੁਰਬਾਨੀਆਂ ਜਪ, ਤਪ ਤੇ ਸੰਜਮ ਇਤਿਹਾਸ ਆਪਣੇ ਅਜੋਕੇ ਬਚਿਆਂ ਨੂੰ ਨਹੀਂ ਦਸਦੇ ਅਸੀਂ ਬਚਿਆਂ ਨੂੰ ਚੰਗੇ ਨਾਗਰਿਕ ਨਹੀਂ ਬਣਾ ਸਕਦੇ ਤੇ ਇਸੇ ਮੰਤਵ ਦੀ ਪੂਰਤੀ ਲਈ ਅਸੀਂ ਇਕ ਛੋਟਾ ਜਿਹਾ ਜਤਨ ਕੀਤਾ ਹੈ ਇਸ ਅੰਕ ਵਿਚ ।

ਨਿਰੀਖਿਅਕ ਛਪਣ ਦੀ ਐਤਕੀਂ ਆਸ ਮੱਧਮ ਪੈ ਗਈ ਸੀ ਪਰ ਸ੍ਰੀ ਪੂਜਯ ਮਹਾਰਾਜ ਬੀਰ ਸਿੰਘ ਜੀ ਦੇ ਸੁਜੇਤਨਾਂ ਸਦਕਾ ਤੇ ਸ੍ਰੀ ਅਜੀਤ ਸਿੰਘ ਤੇ ਸੁਖਵਿੰਦਰ ਸਿੰਘ ਜੀ ਦੀ ਰਾਤ ਦਿਨ ਮਿਹਨਤ ਦੁਆਰਾ ਇਹ ਅੰਕ ਅਜ ਤੁਹਾਡੇ ਹੱਥਾਂ ਵਿਚ ਆ ਸਕਿਆ ਹੈ । ਸ੍ਰੀ ਵਰਿਆਮ ਸਿੰਘ ਮੁਸੱਵਰ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਇਸ ਨੂੰ ਸਚਿੱਤਰ ਬਨਾਉਣ ਵਿਚ ਸਹਿਯੋਗ ਦਿੱਤਾ ਹੈ ।

ਦਲੀਪ ਸਿੰਘ ਨਾਮਧਾਰੀ



ਗਊ ਗ਼ਰੀਬ ਦੇ ਪਾਲਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਦਾ ਅਵਤਾਰ
ਧਾਰਨ ਦਾ ਦਿਨ ੩ ਚੇਤ੍ਰ ੨੦੩੫ (੧੬ ਮਾਰਚ ੧੯੭੯)
ਨੂੰ ਮਨਾਇਆ ਜਾ ਰਿਹਾ ਹੈ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ

1. ਅਵਤਾਰ—ਚੇਤ ਵਦੀ ਤਿੰਨ ਐਤਵਾਰ ਬਿਕ੍ਰਮੀ 1946
2. ਪਿਤਾ—ਸ੍ਰੀ ਗੁਰੂ ਹਰੀ ਸਿੰਘ ਜੀ
3. ਮਾਤਾ :—ਜੀਵਨ ਕੌਰ ਪੁਤਰੀ ਸ: ਕੁਸ਼ਾਲ ਸਿੰਘ ਪਿੰਡ ਥਰਾਜ (ਹਿਸਾਰ)
4. ਪਤਨੀ :—ਮਾਤਾ ਭੁਪਿੰਦਰ ਕੌਰ ਪੁਤਰੀ ਸ: ਸੁੰਦਰ ਸਿੰਘ
   ਪਿੰਡ ਗੁਰੂ ਸਰ (ਫਿਰੋਜ਼ਪੁਰ)
5. ਪੁਤਰ :—ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
   ਸ੍ਰੀ ਮਹਾਰਾਜ ਬੀਰ ਸਿੰਘ ਜੀ
6. ਪੋਤਰੇ :—ਠਾਕੁਰ ਦਲੀਪ ਸਿੰਘ ਜੀ ਪੁਤਰ ਸ੍ਰੀ ਮਹਾਰਾਜ ਬੀਰ ਸਿੰਘ ਜੀ
   ਠਾਕੁਰ ਉਦੈ ਸਿੰਘ ਜੀ ਪੁਤਰ ਸ੍ਰੀ ਮਹਾਰਾਜ਼ ਬੀਰ ਸਿੰਘ ਜੀ
7. ਪੋਤਰੀ :—ਬੀਬਾ ਜੀ ਪੁਤਰੀ ਪੂਜਯ ਸਤਿਗੁਰੂ ਜਗਜੀਤ ਸਿੰਘ ਜੀ

## ਸਤਿਗੁਰੂ ਜੀ ਦੇ ਆਪਣੇ ਸਮੇਂ ਵਿਚ ਕਰਾਏ ਪਾਠਾਂ ਦਾ ਵਿਵਰਣ :—

| | | |
|---|---|---|
| 1. | ਸਧਾਰਣ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ | =600000 |
| 2. | ਅਖੰਡ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ | = 10000 |
| 3. | ਅਖੰਡ ਪਾਠ ਸ੍ਰੀ ਦਸਮ ਗ੍ਰੰਥ | = 1000 |
| 4. | ਪਾਠ ਚੰਡੀ ਦੀ ਵਾਰ ਹਵਨ ਸਮੇਤ | =250000 |

ਅੰਤ ਸਮਾਂ :— 23—8—1959

ਸੰਗ੍ਰਹਿ ਕਰਤਾ
**ਸੁਖਵਿੰਦਰ ਸਿੰਘ**

# ਬਾਲ ਸਤਿਗੁਰੂ

ਸ੍ਰੀ ਮਹਾਰਾਜ ਬੀਰ ਸਿੰਘ ਜੀ
ਸ੍ਰੀ ਭੈਣੀ ਸਾਹਿਬ

ਅਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਮੰਗਲ ਕਰਦੇ ਹੋਏ ਸਤਿਗੁਰੂ ਬਿਲਾਸ ਵਿਚ ਸੰਤ ਧਿਆਨ ਸਿੰਘ ਜੀ ਕਾਦਿਰਾ ਬਾਦ ਵਾਲੇ ਲਿਖਦੇ ਹਨ ।

**੧. ਬਾਲ ਸਰੂਪੀ ਬਾਲ ਪਤਿ ਸਭਹਨ ਪਰ ਕ੍ਰਿਪਾਲ ।**

**੨. ਹਰੇ ਕ੍ਰਿਸ਼ਨ ਜੀ ਹਰੇ ਕਰ ਹਰੇ ਕ੍ਰਿਸ਼ਨ ਪਰਾ ਭਾਲ ।**

**ਅਰਥ**:—੧. ਬਾਲ ਸਰੂਪੀ—ਬਾਲਕ ਸਰੂਪ ਸਤਿਗੁਰੂ । ਬਾਲ ਪਤਿ—ਪ੍ਰਮੇਸ਼ਵਰ ਕੂਲ । ਬਾਲ—ਮਾਇਆ । ਪਤਿ—ਮਾਲਕ । ਮਾਇਆ ਦਰੋਪਤੀ, ਪ੍ਰਮੇਸ੍ਰਰ ਰੂਪ । ਓਹ ਸਭਹਨ—ਆਪਣੇ, ਬਿਗਾਨੇ, ਮਿਤ੍ਰ, ਵੈਰੀ ਤੇ ਕ੍ਰਿਪਾ ਕਰਨ ਵਾਲੇ ਹਨ ।

੨. ਹਰੇ ਕ੍ਰਿਸ਼ਨ—ਮਨ ਦੀ ਕਾਲਖ (ਅਗਿਆਨ ਅਵਸਥਾ) ਨਾਸ ਅਤੇ, ਜੀਅ ਹਰੇ—ਮਨ ਨੂੰ ਹਰਿਆ (ਪ੍ਰਫੁਲਤ) ਕਰ ਦਿੰਦੇ ਹਨ, ਹੇ ਜੀਵ ਜੇ ਤੂੰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਪਗ—ਚਰਨਾਂ ਤੇ ਅਪਣਾਂ ਭਾਲ—ਮਥਾ ਸਪਰਸ਼ ਕਰੇਂ ।

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਅਵਤਾਰ ਕੀਰਤਪੁਰ, ਸ੍ਰੀ ਗੁਰੂ ਹਰਿ ਰਾਇ ਜੀ (ਸਤਵੇਂ ਪਾਤਸ਼ਾਹ) ਦੇ ਘਰ ੮ ਸਾਵਣ ਸੰਮਤ ੧੭੧੩ ਨੂੰ ਹੋਇਆ । ਆਪ ਦੀ ਭਾਵੇਂ ਅਵਸਥਾ ਬਾਲ ਸੀ, ਪਰ ਸ੍ਰੀ ਗੁਰੂ ਹਰਿ ਰਾਇ ਜੀ ਦੀ ਪ੍ਰਸੰਨਤਾ ਐਸੀ

ਹੋਣੀ ਕਿ ਆਪ ਜੀ ਨੂੰ ਪੰਜ-ਸਾਲ ਦੀ ਉਮਰ ਵਿਚ ਗੁਰ ਗਦੀ ਦੀ ਸੌਂਪਣਾ ਕੀਤੀ ਗਈ।

ਇਤਿਹਾਸ ਵਾਚਣ ਤੋਂ ਇਹ ਜਾਣਕਾਰੀ ਮਿਲਦੀ ਹੈ ਕਿ ਸਤਿਗੁਰੂ ਦੀ ਸ਼ਕਤੀ ਦਾ ਦੇਹ ਦੀ ਉਮਰ ਨਾਲ ਕੋਈ ਸੰਬੰਧ ਨਹੀਂ। ਇਕ ਜੋਗੀ, ਜਿਸਨੇ ਵਰ ਲਿਆ ਹੋਇਆ ਸੀ ਕਿ ਜੋ ਮੇਰਾ (ਜੋਗੀ ਦਾ) ਦਰਸ਼ਨ ਕਰੇ ਉਸਨੂੰ ਸੁਰਗ ਦੀ ਪ੍ਰਾਪਤੀ ਹੋਵੇ। ਗੜ੍ਹ ਸ਼ੰਕਰ ਨਿਵਾਸੀ ਭਾਈ ਤਿਲਕਾ (ਇਸ ਦਾ ਨਾਮ ਤਿਲਕ ਭੀ ਲਿਖਿਆ ਹੈ) ਗੁਰੂ ਅਰਜਣ ਦੇਵ ਦਾ ਅਨੰਨ ਸਿਖ ਸੀ। ਓਸ ਤੋਂ ਬਿਨਾਂ ਸਾਰਾ ਸ਼ਹਿਰ ਜੋਗੀ ਦੇ ਦਰਸ਼ਨ ਕਰ ਆਇਆ। ਜਦੋਂ ਜੋਗੀ ਨੂੰ ਪਤਾ ਲਗਾ ਕਿ ਗੁਰੂ ਜੀ ਦਾ ਸਿਖ ਉਸਦਾ ਦਰਸ਼ਨ ਕਰਨ ਨਹੀਂ ਆਇਆ ਤਦ ਜੋਗੀ ਆਪ ਚਲ ਕੇ ਸਿਖ ਦੇ ਪਾਸ ਗਿਆ। ਸਿਖ ਨੇ ਦਰਵਾਜ਼ੇ ਬੰਦ ਕਰ ਲਏ ਅਤੇ ਜੋਗੀ ਨੂੰ ਵੇਖਣ ਤੋਂ ਇਨਕਾਰ ਕਰ ਦਿੱਤਾ। ਸਿੱਖ ਦੀ ਇਹ ਦ੍ਰਿੜ੍ਹਤਾ ਵੇਖ ਕੇ ਜੋਗੀ ਨੇ ਕਿਹਾ ਕਿ ਤੂੰ ਮੈਨੂੰ ਆਪਣੇ ਗੁਰੂ ਦੇ ਦਰਸ਼ਨ ਕਰਾ। ਇਹ ਸੁਣ ਕੇ ਭਾਈ ਤਿਲਕਾ ਮੰਨ ਗਿਆ ਅਤੇ ਜੋਗੀ ਨੂੰ ਨਾਲ ਲੈ ਕੇ ਸ੍ਰੀ ਗੁਰੂ ਅਰਜਣ ਦੇਵ ਜੀ ਦੇ ਦਰਸ਼ਨਾਂ ਨੂੰ ਚਲ ਪਿਆ। ਰਸਤੇ ਵਿਚ ਜੋਗੀ ਨੇ ਪੁਛਿਆ ਕਿ ਤੇਰੇ ਗੁਰੂ ਜੀ ਦੀ ਉਮਰ ਕਿਤਨੀ ਹੈ। ਸਿਖ ਨੇ ਕਿਹਾ ਕਿ ਉਹ ਤਾਂ ਸ੍ਰਿਸ਼ਟੀ ਰਚਨਾ ਤੋਂ ਪਹਿਲੋਂ ਅਤੇ ਅਲਗ ਹੋਣ ਤੋਂ ਪਿਛੋਂ ਵੀ ਸਥਿਰ ਹਨ ਤਾਂ ਵੀ ਦੇਹ ਕਰਕੇ ਇਸ ਵੇਲੇ ਵੀ ਗਰੂ ਅਰਜਨ ਦੇਵ ੫੨ ਬਰਸ ਦੇ ਹਨ। ਇਹ ਸੁਣਕੇ ਜੋਗੀ ਨੂੰ ਫਿਰ ਅਭਿਮਾਨ ਹੋਇਆ ਕਿ ਮੈਂ ੩੫੦ ਬਰਸ ਦਾ ਉਹ ਕਲ੍ਹ ਦਾ ਛੋਕਰਾ ਹੈ ਮੈਂ ਉਸਦੇ ਪੈਰੀ ਪਵਾਂਗਾ ? ਅੰਤਰਜਾਮੀ ਸਤਿਗੁਰੂ ਪਹਿਲਾਂ ਹੀ ਕਨਾਤ ਲਗਵਾ ਦਿਤੀ। ਪਹੁੰਚਣ ਤੇ ਹੁਕਮ ਕੀਤਾ ਕਿ ਭਾਈ ਤਿਲਕਾ ਹੀ ਅੰਦਰ ਆਵੇ। ਜੋਗੀ ਬਾਹਰ ਬੈਠ ਗਿਆ। ਸਤਿਗੁਰੂ ਜੀ ਨੇ ਅੰਦਰੋਂ ਪੁਛਿਆ ਕਿ ਜੋਗੀ ਜੀ ਤੁਹਾਡਾ ਇਕ ਕੰਨ ਅਤੇ ਮੁੰਦ੍ਰਾ ਕਿਥੇ ਹਨ ? ਇਸ ਪ੍ਰਸ਼ਨ ਤੋਂ ਜੋਗੀ ਬੜਾ ਹੈਰਾਨ ਹੋਇਆ ਕਿ ਮੈਂ ਤਾਂ ਅਜੇ ਏਨਾਂ ਦੇ ਸਾਹਮਣੇ ਵੀ ਨਹੀਂ ਹੋਇਆ। ਏਨਾਂ ਨੂੰ ਇਹ ਕਿਵੇਂ ਪਤਾ ਲਗ ਗਿਆ ? ਸਾਹਿਬਾਂ ਨੇ ਜੋਗੀ ਨੂੰ ਕਿਹਾ ਕਿ ਕਨਾਤ ਦੇ ਹੇਠੋਂ ਦੀ ਹੱਥ ਕਰੋ। ਹੱਥ ਕਰਨ ਤੇ ਕੰਨ ਅਤੇ ਮੁੰਦ੍ਰਾ ਹੱਥ ਉਤੇ ਰੱਖ ਦਿਤੇ ਅਤੇ ਦਸ ਦਿੱਤਾ ਕਿ ਜਦੋਂ ਤੂੰ ਸਮੁੰਦ੍ਰੀ ਜਹਾਜ਼ ਵਿਚ ਸਫਰ ਕਰ ਰਿਹਾ ਸੈਂ ਤਾਂ ਓਥੇ ਬਲੀ ਦੇਣ ਦੀ ਲੋੜ ਪਈ ਸੀ। ਤੈਨੂੰ ਜਹਾਜ਼ ਵਾਲਿਆਂ

ਸਮੁੰਦਰ ਵਿਚ ਸੁਟ ਦਿੱਤਾ ਸੀ। ਤੂੰ ਸਾਨੂੰ ਅਰਾਧਿਆ ਸੀ। ਅਸੀਂ ਮੱਛ ਦਾ ਰੂਪ ਧਾਰਕੇ ਤੇਰਾ ਕੰਨ ਅਤੇ ਮੁੰਦ੍ਰਾ ਲਾਹ ਕੇ ਸਮੁੰਦਰ ਦੀ ਛੱਲ ਨਾਲ ਤੈਨੂੰ ਫੇਰ ਜਹਾਜ਼ ਵਿਚ ਸੁਟ ਦਿੱਤਾ ਸੀ। ਇਹ ਸੁਣਕੇ ਜੋਗੀ ਮਸਤਾਨਾ ਹੋ ਗਿਆ ਅਤੇ ਕਨਾਤ ਪੁਟਕੇ ਸਤਿਗੁਰੂ ਜੀ ਦੇ ਸਾਖਯਾਤ ਦਰਸ਼ਨ ਕੀਤੇ। ਇਸ ਤੋਂ ਏਹ ਸਪਸ਼ਟ ਹੋ ਜਾਂਦਾ ਹੈ ਕਿ ਸਤਿਗੁਰੂ ਦੀ ਦੇਹ ਦਾ ਉਮਰ ਨਾਲ ਸੰਬੰਧ ਨਹੀਂ। ਉਮਰ ਬਾਲ ਹੋਵੇ ਜਾਂ ਬ੍ਰਿਧ ਸਤਿਗੁਰੂ ਤ੍ਰਿਕਾਲਮਯ ਹੈ।

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ੨ ਸਾਲ ੪ ਮਹੀਨੇ ਅਤੇ ੨੬ ਦਿਨ ਗੁਰਗੱਦੀ 'ਤੇ ਵਿਰਾਜਮਾਨ ਰਹੇ। ਇਤਨੇ ਥੋੜੇ ਸਮੇਂ ਵਿਚ ਆਪ ਨੇ ਜੋ ਕੌਤਕ ਕੀਤੇ ਹਨ ਉਹ ਅਦਭੁਤ ਹਨ। ਸਤਿਗੁਰੂ ਜੀ ਜਦੋਂ ਦਿਲੀ ਜਾ ਰਹੇ ਸਨ ਤਾਂ ਕੁਰਖੇਤ੍ਰ ਪੜਾ ਕੀਤਾ। ਓਥੋਂ ਦੇ ਪੰਡਤਾਂ ਨੇ ਪੁਛਿਆ ਕਿ ਇਹ ਡੇਰਾ ਕਿਸਦਾ ਹੈ। ਇਕ ਸਿਖ ਨੇ ਦਸਿਆ ਕਿ ਇਹ ਡੇਰਾ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਹੈ। ਏਹ ਸੁਣਕੇ ਪੰਡਤਾਂ ਨੇ ਕਿਹਾ ਕਿ ਏਨਾਂ ਨੂੰ ਹਰੀ ਕਿਸ਼ਨ ਕਹਿਣਾ ਠੀਕ ਨਹੀਂ ਕਿਉਂਕਿ 'ਕ੍ਰਿਸ਼ਨ' ਤਾਂ ਉਹ ਸਨ ਜਿਨ੍ਹਾਂ ਨੇ ਗੀਤਾ ਉਚਾਰਣ ਕੀਤੀ ਸੀ। ਜੇ ਇਹ ਆਪਣਾ ਨਾਮ 'ਹਰਿ ਕ੍ਰਿਸ਼ਨ' ਸਦਾਉਂਦੇ ਹਨ ਤਾਂ ਗੀਤਾ ਦੇ ਅਰਥ ਸੁਣਾਉਣ। ਜੇ ਅਰਥ ਨਾ ਕਰ ਸਕੇ ਤਾਂ ਇਹ ਨਾਮ ਝੂਠਾ ਹੈ। ਸਤਿਗੁਰੂ ਜੀ ਪਾਸ ਇਹ ਖਬਰ ਪਹੁੰਚੀ ਤਾਂ ਉਨ੍ਹਾਂ ਕਿਹਾ ਕਿ ਜੇ ਅਸੀਂ ਗੀਤਾ ਦੇ ਅਰਥ ਸੁਣਾ ਦਿੱਤੇ ਤਾਂ ਤੁਸੀਂ ਕਹੋਗੇ ਕਿ ਏਹ ਸਿਖੇ ਹੋਏ ਹਨ। ਤੁਸੀਂ ਮੂਰਖ ਤੋਂ ਮੂਰਖ ਕੋਈ ਪੁਰਸ਼ ਲੈ ਆਓ। ਗੀਤਾ ਕੀ, ਬੇਦ ਮੰਤ੍ਰ ਦੇ ਅਰਥ ਵੀ ਸੁਣਾ ਦੇਵੇਗਾ। ਇਹ ਸੁਣਕੇ ਪੰਡਤਾਂ ਨੇ ਛਜੂ ਨਾਮੀ ਇਕ ਝੀਵਰ ਲੈ ਆਂਦਾ। ਉਸਦੇ ਸਿਰ ਤੇ ਸਤਿਗੁਰੂ ਜੀ ਨੇ ਛਟੀ ਧਰ ਦਿੱਤੀ ਤਾਂ ਉਸਦੇ ਕਪਾਟ ਖੁਲ੍ਹ ਗਏ। ਉਸਨੇ ਗੀਤਾ ਦਾ ਪਾਠ ਅਤੇ ਅਰਥ ਸੁਣਾਏ ਅਤੇ ਹੋਰ ਵੀ ਕਈ ਅਗਮ ਨਿਗਮ ਸੁਣਾਏ। ਜਿਸ ਤੋਂ ਪੰਡਤਾਂ ਦਾ ਅਭਿਮਾਨ ਦੂਰ ਹੋਇਆ ਅਤੇ ਸਤਿਗੁਰੂ ਜੀ ਦੇ ਚਰਨੀ ਲਗੇ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :—

ਝੀਵਰ ਛਜੂ ਨਾਮ ਮਹਾਂ ਖਰ।
ਦਈ ਛਟੀ ਗੁਰ ਤਿਸਕੇ ਸਿਰ ਧਰ।
ਖੁਲ੍ਹੇ ਕਪਾਟ ਤਾਂਹਿ ਕੇ ਤਬੇ।

ਗੀਤਾ ਪਾਠ ਅਰਥ ਕਰ ਸਬੈ ।
ਔਰੋਂ ਆਗਮ ਨਿਗਮ ਬੰਖਾਨੇ ।
ਸੁਨ ਸਭ ਪੰਡਤ ਭਏ ਹਿਰਾਨੇ ।
ਗੁਰ ਕੇ ਪਗ ਪਰ ਨਿਜ ਸਿਰ ਧਾਰੇ ।
ਗੁਰ ਕੋ ਪੂਰਨ ਬ੍ਰਹਮ ਨਿਹਾਰੇ ।

(ਪੂਰਬਾਰਧ ਬਿਸ੍ਰਮ ੧੮)

ਇਸ ਤੋਂ ਉਪਰੰਤ ਸਤਿਗੁਰੂ ਜੀ ਦਿਲੀ ਪਹੁੰਚੇ । ਓਥੇ ਰਾਜਾ ਜੈ ਸਿੰਘ ਨੇ ਆਪਣੇ ਨਿਵਾਸ ਤੇ ਸਤਿਗੁਰੂ ਜੀ ਦਾ ਡੇਰਾ ਕਰਾਇਆ । ਸੁਣਕੇ ਦਿਲੀ ਦੀ ਸੰਗਤ ਦਰਸ਼ਨ ਕਰਨ ਆਈ ਅਤੇ ਅਰਜ ਕੀਤੀ ਕਿ ਸ਼ਹਿਰ ਵਿਚ ਹੈਜ਼ੇ ਦੀ ਬੀਮਾਰੀ ਨਾਲ ਬਹੁਤ ਲੋਕ ਮਰ ਰਹੇ ਹਨ । ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਫਰਮਾਇਆ ਕਿ ਜੋ ਸਾਡਾ ਚਰਨਾਮ੍ਰਿਤ ਪੀ ਲਏਗਾ ਓਹ ਰੋਗ ਰਹਿਤ ਹੋ ਜਾਇਗਾ । ਜਿਨ੍ਹਾਂ ਨੇ ਚਰਨਾਮ੍ਰਿਤ ਛਕਿਆ ਉਹ ਬਚ ਗਏ । ਇਹ ਸੁਣਕੇ ਸ਼ਹਿਰ ਵਿਚ ਬੜੀ ਚਰਚਾ ਹੋਈ ਅਤੇ ਬਹੁਤ ਲੋਕ ਸਤਿਗੁਰੂ ਜੀ ਦਾ ਚਰਨਾਮ੍ਰਿਤ ਛਕਣ ਆਏ । ਰਾਜਾ ਜੈ ਸਿੰਘ ਨੇ ਚਬੱਚੇ ਭਰਵਾ ਦਿਤੇ ਜਿਸ ਤੋਂ ਬਹੁਤੇ ਲੋਕਾਂ ਨੇ ਜਲ ਛਕਿਆ ਅਤੇ ਅਰੋਗ ਹੋਏ । ਗਿਆਨੀ ਜੀ ਨੇ ਲਿਖਿਆ ਹੈ :—

ਜੈ ਸਿੰਘ ਚਾਹਬੱਚੇ ਭਰਵਾਏ ।
ਉਨ ਹੀ ਮੈਂ ਗੁਰਚਰਨ ਧੁਆਏ ।
ਜਿਨੇਂ ਚਬੱਚੇ ਕਾ ਜਲ ਪੀਓ ।
ਸੋਊ ਬਚਿਓ ਗੁਰੁ ਜਸ ਬਡ ਥੀਓ ।

ਇਸ ਤੋਂ ਪਿਛੋਂ ਰਾਜਾ ਜੈ ਸਿੰਘ ਦੀ ਰਾਣੀ ਗੁਰੂ ਜੀ ਦੀ ਬੁਧੀ ਪਰਖਣ ਵਾਸਤੇ ਹੋਰ ਇਸਤ੍ਰੀਆਂ ਵਿਚ ਛਪਕੇ ਬੈਠ ਗਈ । ਸਤਿਗੁਰੂ ਜੀ ਉਸੇ ਦੀ ਗੋਦ ਵਿਚ ਜਾ ਬੈਠੇ । ਇਸ ਤੇ ਰਾਣੀ ਨੂੰ ਸ਼ਰਧਾ ਹੋਈ ਅਤੇ ਵਰ ਲੈ ਕੇ ਪੁਤ੍ਰ ਵਤੀ ਹੋਈ ।

ਜਦੋਂ ਸਤਿਗੁਰੂ ਜੀ ਦੇ ਇਸ ਤਰ੍ਹਾਂ ਦੇ ਕੌਤਕ ਸ਼ਹਿਰ ਵਿਚ ਸੁਣੇ ਗਏ ਤਾਂ

ਔਰੰਗਜ਼ੇਬ ਨੇ ਚਾਹਿਆ ਕਿ ਮੈਂ ਵੀ ਦਰਸ਼ਨ ਕਰਾਂ। ਏਧਰ ਇਹ ਫੈਸਲਾ ਸੀ ਕਿ ਔਰੰਗਜ਼ੇਬ ਦੇ ਮਥੇ ਨਹੀਂ ਲਗਣਾ :—

ਸੁਣ ਮਹਿਮਾ ਪੁਨ ਨੌਰੰਗ ਸ਼ਾਹੋ।
ਚਹਿਓ ਦਰਸ਼ਨ ਕਰਨ ਸੁਭਾਹੋ।
ਬਚਨ ਕਰਿਓ ਤਬ ਸਤਿਗੁਰ ਔਹੈ।
ਸੁਹਿ ਕੋ ਦਰਸ਼ਨ ਦੈਹ ਨ ਲੋਹੈ।
ਇਮ ਕਹਿ ਤਿਸ ਨਿਸ ਗੁਰ ਨਿਜ ਤਨ ਪੈ।
ਤਪ ਪ੍ਰਗਟਾਇਓ ਠੰਢੀ ਕਨ ਪੈ। (ਪੰਥ ਪ੍ਰਕਾਸ਼)

ਗੁਰੂ ਜੀ ਨੇ ਆਪਣਾ ਨਿਯਮ ਰਖਣ ਵਾਸਤੇ ਇਹ ਕੌਤਕ ਕੀਤਾ ਕਿ ਸਰੀਰ ਨੂੰ ਤਾਪ ਹੋ ਗਿਆ ਅਤੇ ਮਾਤਾ ਨਿਕਲ ਪਈ ਸਰੀਰ ਦੀ ਹਾਲਤ ਵਿਗੜਦੀ ਜਾ ਰਹੀ ਸੀ। ਸਤਿਗੁਰੂ ਜੀ ਦੀ ਇਹ ਅਵਸਥਾ ਜਾਣਕੇ ਕਿ ਹੁਣ ਸਰੀਰ ਨਹੀਂ ਰਹਿਣਾ। ਸੰਗਤ ਨੇ ਅਰਜ ਕੀਤੀ ਕਿ ਆਪ ਗੁਰੂ ਨਾਨਕ ਦੀ ਗੱਦੀ ਤੇ ਬਿਰਾਜ-ਮਾਨ ਹੋ। ਪਿਛਲੇ ਗੁਰੂਆਂ ਦੀ ਇਹ ਰੀਤੀ ਚਲੀ ਆਈ ਹੈ ਕਿ ਸਰੀਰ ਤਿਆਗਣ ਤੋਂ ਪਹਿਲਾਂ ਅਗਲੇ ਗੁਰੂ ਦੇ ਸੰਗਤ ਨੂੰ ਲੜ ਲਾਉਂਦੇ ਰਹੇ ਹਨ। ਸੋ ਕਿਰਪਾ ਕਰਕੇ ਸਾਨੂੰ ਦਸੋ ਕਿ ਆਪ ਸਾਨੂੰ ਕਿਨ੍ਹਾਂ ਦੇ ਲੜ ਲਾਉਂਦੇ ਹੋ ? ਗੁਰ ਪ੍ਰਤਾਪ ਸੂਰਜ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :—

ਸਪਤਮ ਸਤਿਗੁਰ ਸ਼੍ਰੀ ਹਰਿ ਰਾਇ।
ਸੁਤ ਤਜ ਬਡੋ ਨ ਉਚਿਤ ਲਖਾਇ।
ਤੁਮ ਕੋ ਨਿਜ ਅਸਥਾਨ ਬੈਠਾਇ।
ਸਭ ਬਿਧ ਉਚਿਤ ਜਾਨ ਹਰਖਾਇ।
ਕਿਤਕ ਮਾਸ ਜੁਗ ਸੰਮਤ ਬੀਤੇ।
ਜਬਤੇ ਜਗਤ ਗੁਰੂ ਤੁਮ ਕੀਤੇ।
ਤਬ ਕੀ ਸੰਗਤ ਸਰਬ ਸਮਾਲੀ।
ਸਿਖੀ ਰੀਤਿ ਭਲੀ ਪ੍ਰਤਿਪਾਲੀ।
ਚਹਤ ਹੁਏ ਅਬ ਅੰਤਰ ਧਿਆਨ।

ਨਹੀ ਬਿਠਾਇਓ ਕੋ ਜਿਸ ਥਾਨ ।
ਅਬ ਸੰਗਤ ਸਭ ਮਿਲੀ ਬਿਸਰਤਿ ।
ਨਹਨ ਬਿਲੋ ਕਹਿੰਗੇ ਤੁਮ ਮੂਰਤਿ ।
ਰਾਵਰ ਨੇ ਕਿਸ ਕੇ ਲੜ ਲਾਈ ।
ਰੀਤ ਪ੍ਰਥਮ ਗੁਰੂ ਅਨਿ ਚਲਿ ਆਈ ।
ਕਰਹੁ ਆਪ ਭੀ ਤਿਨਹਿ ਸਮਾਨ ।
ਜਿਸ ਤੇ ਸਿਖੀ ਰਹਹਿ ਜਹਾਨ ।
ਜੇ ਨ ਕਰਹੁਗੇ ਪੂਰਬ ਕੀ ਰੀਤ ।
ਜਾਨੀ ਪਰਹਿ ਸੁ ਹੋਇ ਬਿਪਰੀਤ ।
ਬਿਚਲ ਜਾਇਗੀ ਸੰਗਤ ਸਾਰੀ ।
ਕੇਚਤ ਹੋਇ ਮੀਣਨਿ ਅਨੁਸਾਰੀ ।
ਧੀਰ ਮਲ ਕੋ ਮਾਨਹਿ ਕੋਈ ।
ਕੋ ਸਿਖ ਰਾਮ ਰਾਇ ਕੋ ਹੋਈ ।
ਬਿਨ ਗੁਰ ਸੰਗਤ ਹ੍ਵੈ ਥਿਰ ਕੋਇ ਨ ।
ਜਥਾ ਨ੍ਰਿਮਤ ਬਿਨ ਸੈਨਾ ਹੋਇ ਨ ।

ਇਹ ਸੁਣਕੇ ਗੁਰੂ ਜੀ ਨੇ ਕਿਹਾ ਕਿ ਅਸੀਂ ਆਪਣੀ ਜਗ੍ਹਾ ਗਰੰਥ ਸਾਹਿਬ ਨੂੰ ਨਿਯੁਕਤ ਕਰਦੇ ਹਾਂ । ਤਾਂ ਅਗੋਂ ਸੋਢੀ ਗੁਰਬਖਸ ਜੀ ਆਦਿਕ ਸਿਖਾਂ ਨੇ ਅਰਜ ਕੀਤੀ :—

ਜੋ ਗੁਰੂ ਗਰੰਥ ਆਪਨੇ ਭਨਿਓ ।
ਜੋ ਸਗਰੇ ਸਿਖਨ ਹੂੰ ਸੁਨਿਓ ।
ਸਿਖ ਸੋਂਹ ਸੋਢੀ ਅਧ ਸਾਰੇ ।
ਖੁੱਠਤਿ ਮਾਨੀ ਗਰ ਹੋਇ ਭਾਰੇ ।
ਯਾਂ ਤੇ ਸੰਗਤ ਕਿਸ ਲੜ ਲਾਵਹੁ ।
ਗੁਰਤਾ ਉਚਿਤ ਜਹਿ ਲਖ ਪਾਵਹੁ । (ਗੁਰਪ੍ਰਤਾਪ ਸੂਰਜ)

ਸਿਖ ਪੰਥ ਵਿਚ ਇਹ ਰਵਾਇਤ ਪ੍ਰਸਿਧ ਹੈ ਕਿ ਸਤਿਗੁਰੂ ਦਾ ਹੁਕਮ ਸਹਵ ਸਰਵੋਚ ਹੈ ਅਤੇ ਇਸਨੂੰ ਕਿੰਤੂ ਕਰਨਾ ਸਿਖੀ ਆਦਰਸ ਅਨੁਸਾਰ ਉਚਿਤ

ਨਹੀਂ । ਪਰ ਸਿਖ ਇਤਿਹਾਸ ਵਿਚ ਐਸੇ ਉਦਾਹਰਣ ਵੀ ਮਿਲਦੇ ਹਨ ਕਿ ਕਿਸੇ ਖਾਸ ਮਹਤ੍ਵ ਪੂਰਣ ਪ੍ਰਸ਼ਨ ਦਾ ਨਿਰਣਾ ਲੈਣ ਵਾਸਤੇ ਸਤਿਗੁਰੂ ਜੀ ਆਪਣੇ ਸਿਖਾਂ ਨੂੰ ਪ੍ਰੇਰਣਾ ਦੇਕੇ ਉਨ੍ਹਾਂ ਦਾ ਸੁਝਾਉ ਸ੍ਵੀਕਾਰ ਕਰਕੇ ਉਨ੍ਹਾਂ ਨੂੰ ਮਾਣ ਬਖਸ਼ਦੇ ਚਲੇ ਆਏ ਹਨ ।

ਜਿਸ ਤਰ੍ਹਾਂ ਦਸ਼ਮੇਸ਼ ਜੀ ਨੇ ਢਿਲਵਾਂ ਵਿਖੇ ਸੋਢੀ ਕੌਂਸ ਨੂੰ ਪਰੇਰਣਾ ਦਿਤੀ ਅਤੇ ਉਨ੍ਹਾਂ ਅਰਜ ਕੀਤੀ ਕਿ ਸਚੇ ਪਾਤਸ਼ਾਹ ਇਹ ਨੀਲੇ ਵਸਤ੍ਰ, ਤੁਰਕੀਬਾਣਾ ਆਪਨੇ ਕਿਤੇਂ ਪਾਇਆ ਹੋਇਆ ਹੈ ? ਉਨ੍ਹਾਂ ਦੀ ਅਰਜ ਮੰਨਕੇ ਸਤਿਗੁਰੂ ਜੀ ਨੇ ਉਹ ਨੀਲੇ ਵਸਤ੍ਰ ਪਾੜ ਕੇ ਲੀਰ ਲੀਰ ਕਰਕੇ ਫੂਕੇ ਅਤੇ ਨਾਲ ਹੀ ਆਸਾ ਜੀ ਦੀ ਵਾਰ ਵਿਚ ਲਿਖੀ ਹੋਈ ਤੁਕ 'ਨੀਲ ਬਸਤ੍ਰ ਲੇ ਕਪੜੇ ਪਹਿਰੇ' ਦੀ ਥਾਂ ਨੀਲ ਬਸਤ੍ਰ ਲੇ ਕਪੜੇ ਫਾੜੇ' ੧੦੧ ਵਾਰੀ ਪੜ੍ਹੀ । ਫਿਰ ਸੋਢੀ ਜੀ ਨੇ ਕਿਹਾ ਕਿ **ਰਾਮ ਰਾਇ ਨੇ ਤੁਕ ਬਦਲੀ ਸੀ ਉਸਨੂੰ ਗੁਰਿਆਈ ਨਹੀਂ ਸੀ ਮਿਲੀ ਅਤੇ ਗੁਰੂ ਹਰਿ ਰਾਇ ਜੀ ਨੇ ਮਥੇ ਨਹੀਂ ਸੀ ਲਾਇਆ । ਤੁਸੀਂ ਏਥੇ ਤੁਕ ਕਿਉਂ ਪਲਟਾਈ ਹੈ ? ਅਗੋਂ ਸਤਿਗੁਰੂ ਜੀ ਨੇ ਫਰਮਾਇਆ :**

ਗੁਰੂ ਕਹਿਓ ਹਮ ਸਰਬੰਸ ਗਾਰ ।
ਤੁਕ ਪਲਟਾਈ ਹਿਤ ਉਪਕਾਰ ।
ਹੇਤ ਖੁਸ਼ਾਮਦ ਸ਼ਹਿ ਢਿਗ ਜਾਈ ।
ਰਾਮ ਰਾਇ ਨੇ ਤੁਕ ਪਲਟਾਈ ।
ਆਦਿ ਗੁਰੂ ਨੀਲਾਂ ਬਰੀਆਂ ਕੋ ।
ਅਮਲ ਕਰਾਇ ਦੀਆਂ ਬਰ ਬਾਂਕੋ
ਹਮ ਪੁਸ਼ਾਕ ਨੀਲੀ ਅਬ ਜਾਰੀ ।
ਤੁਰਕਨ ਕੀ ਹੋਂ ਜਰ੍ਹਾਂ ਉਖਾਰੀ ।

(ਪੰਥ ਪ੍ਰਕਾਸ਼ ਪੂਰਬਾਰਧ ਵਿਸ਼੍ਰਾਮ ੩੫)

ਸਿਖ ਇਤਿਹਾਸ ਵਿਚ ਇਸ ਤਰ੍ਹਾਂ ਦੇ ਹੇਠ ਕਈਂ ਉਦਾਹਰਣ ਹਨ ਜਿਥੇ ਸਤਿਗੁਰੂ ਜੀ ਨੇ ਆਪਣੇ ਸਿਖ ਨੂੰ ਮਾਣ ਵਡਿਆਈ ਦਿਤੀ ਅਤੇ ਉਨ੍ਹਾਂ ਦੇ ਸੁਝਾਉ ਮੰਨੇ, ਸੋ ਏਥੇ ਵੀ ਸੋਢੀ ਗੁਰਬਖਸ਼ ਜੀ ਆਦਿਕ ਸਿਖਾਂ ਦੀ ਅਰਜ ਪ੍ਰਵਾਨ ਕੀਤੀ ਗਈ ਅਤੇ ਸਤਿਗੁਰੂ ਜੀ ਫਰਮਾਇਆ :—

ਸੁਨਿ ਕਰ ਸ੍ਰੀ ਹਰਿ ਕ੍ਰਿਸ਼ਨ ਕ੍ਰਿਪਾਲਾ।
ਜਥਾ ਜੋਗ ਜਾਨੀ ਤਿਸ ਕਾਲਾ।
ਤਉ ਰੀਤਿ ਪੂਰਬ ਗੁਰ ਕੇਰੀ।
ਹਮ ਕਰੀ ਚਾਹਿਲ ਇਸ ਬੇਰੀ।
ਇਸ ਬਿਚਾਰ ਕਰ ਨਿਰਨੈ ਕਰਿਓ।
ਬੋਲ ਜਥਾ ਜੋਗ ਤੁਮ ਰਹਿਓ।
ਪੈਸੇ ਪੰਜ ਨਰੇਲ ਮੰਗਾਵਹੁ।
ਸਭ ਸੰਗਤਿ ਕੋ ਨਿਕਟ ਬੈਠਾਵਹੁ।
ਭਾਰੀ ਗੁਰ ਬਿਦ ਤਹਿ ਜਗ ਮਾਹੀ।
ਜਿਸ ਤੇ ਦੰਭੀ ਗੁਰ ਦੂਰ ਜਾਹੀ।

ਹੁਕਮ ਸੁਣ ਕੇ ਨਾਰੀਅਲ ਆਦਿ ਸਮਗਰੀ ਲੈ ਆਂਦੀ ਗਈ ਅਤੇ ਧਰਤੀ ਪਵਿਤ੍ਰ ਕਰਕੇ ਗੁਰੂ ਹਰਿ ਕ੍ਰਿਸ਼ਨ ਜੀ ਨੇ ਆਪਣਾ ਆਸਣ ਕੀਤਾ ਅਤੇ ਫਰਮਾਇਆ :—

ਹਾਥ ਜੋਰ ਪੁਨ ਬੰਦਨ ਠਾਨੀ।
ਨੇਤਰ ਉਘਾਰ ਕਹੀ ਮੁਖ ਬਾਨੀ।
ਬਾਬਾ ਬਸਹਿ ਜਿ ਗ੍ਰਾਮ ਬਕਾਲੇ।
ਬਨ ਗੁਰ ਸੰਗਤ ਸਰਧ ਸਮਾਲੇ।
ਇਸ ਸੁਨਾਇ ਸਭਹਿਨ ਸੋ ਕਹਿਓ।
ਸਿਧਨ ਉਰਿ ਨਿਸਚੈ ਤਬ ਲਹਿਓ।

ਉਪਰੋਕਤ ਘਟਨਾਂ ਤੋਂ ਦੋ ਨਿਰਨੇ ਸਪਸ਼ਟ ਹੁੰਦੇ ਹਨ। ਇਕ ਤਾਂ ਇਹ ਕਿ ਗਰੰਥ ਸਾਹਿਬ ਗੁਰਿਆਈ ਯੋਗ ਨਹੀਂ ਸੀ। ਗੁਰਿਆਈ ਜੋਗ (ਉਚਿਤ) ਦੇਹਧਾਰੀ ਨੂੰ ਹੀ ਸੀ। ਕਿਉਂਕਿ ਸੋਢੀ ਗੁਰਬਖਸ਼ ਜੀ ਦੀ ਏਹ ਅਰਜ

ਜੇ ਨ ਕਰਹੁਗੇ ਪੂਰਬ ਕੀ ਰੀਤ।
ਜਾਨੀ ਪਰਹਿ ਸੁ ਹੋਇ ਬਿਪਰੀਤ।

ਬਹੁਤ ਮਹੱਤਵ ਰਖਦੀ ਸੀ। "ਪੂਰਬ ਕੀ ਰੀਤ" ਦੇਹਧਾਰੀ ਨੂੰ ਹੀ ਗੁਰੂ

ਸਥਾਪਿਤ ਕਰਨਾ ਸੀ। ਦੇਹਧਾਰੀ ਗੁਰੂ ਸਥਾਪਿਤ ਕਰਨ ਤੋਂ ਬਿਨਾਂ ਇਹ ਰੀਤ ਬਿਪਰੀਤ ਹੁੰਦੀ ਸੀ। ਸੋ ਗੁਰੂ ਹਰਿ ਕ੍ਰਿਸ਼ਨ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਮੰਗਵਾਕੇ :—

ਬਾਬਾ ਬਸਹਿ ਜੋ ਗ੍ਰਾਮ ਬਕਾਲੇ।
ਬਨ ਗੁਰ ਸੰਗਤ ਸਕਲ ਸਮਾਲੇ।

ਹੁਕਮ ਦੇ ਦਿੱਤਾ। ਇਸ ਹੁਕਮ ਵਿਚ ਭਾਵੇਂ "ਬਾਬਾ" ਤੋਂ ਸੰਕੇਤ ਸ੍ਰੀ ਗੁਰੂ ਤੇਗ ਬਹਾਦਰ ਜੀ ਵਾਸਤੇ ਸਪਸ਼ਟ ਸੀ ਪਰ ਇਸ ਦੀ ਜਾਣਕਾਰੀ ਇਕ ਪ੍ਰਕਾਰ ਦੀ ਪ੍ਰੀਖਿਆ ਨਾਲ ਹੀ ਹੋ ਸਕੀ। ਇਕ ਸਾਲ ਦੇ ਕ੍ਰੀਬ ਸਮਾਂ ਐਸੇ ਵਿਅਕਤੀਆਂ ਨੂੰ ਮਿਲ ਹੀ ਗਿਆ ਜਿਨ੍ਹਾਂ ਨੇ ਆਪਣੀਆਂ ਆਪਣੀਆਂ ਗਦੀਆਂ ਚਲਾਈਆਂ। ਇਸ ਵਿਚ ਕੋਈ ਸੰਦੇਹ ਨਹੀਂ ਕਿ ਜਗ੍ਹਾ ਦਾ ਨਾਮ "ਬਕਾਲਾ" ਤਾਂ ਸਭ ਨੇ ਸੁਣ ਅਤੇ ਸਮਝ ਲਿਆ ਸੀ। ਪਰ "ਬਾਬਾ" ਤੋਂ ਨਹੀਂ ਸਮਝ ਸਕੇ ਸਨ। ਭਾਵੇਂ ਗੁਰੂ ਤੇਗ ਬਹਾਦਰ ਕਿੰਨੇ ਚਿਰ ਤੋਂ ਕਠਿਨ ਤਪਸਯਾ ਕਰਦੇ ਚਲੇ ਆ ਰਹੇ ਸਨ। ਪਰ ਗੁਰੂ ਸ਼ਕਤੀ ਉਨ੍ਹਾਂ ਵਿਚ ਗੁਰੂ ਹਰਿ ਕ੍ਰਿਸ਼ਨ ਜੀ ਦੇ ਵਾਕ ਨਾਲ ਹੀ ਆਈ। ਬਕਾਲੇ ਦਾ ਨਾਮ ਸੁਣਕੇ ਤਾਂ ਕਈ ਗਦੀਆਂ ਲਾ ਕੇ ਬੈਠ ਗਏ ਸਨ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :—

ਧੀਰਮੱਲ ਲਾ ਸੋਢੀ ਬਾਈ।
ਇਕ ਇਕ ਸਤਿਗੁਰ ਬਨਿਓ ਚਹਾਈ।
ਅਜਮਤ ਜਰਾ ਨ ਥੀ ਕਿਸ ਪੈ ਹੈਂ।
ਫੂਸੀ ਬੜੇ ਪਕਾਵਨ ਚੈ ਹੈਂ।

ਮੈਕਾਲਿਫ (ਅੰਗਰੇਜ਼ ਲੇਖਕ) ਨੇ ਗਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਸਿਖਾਂ ਦੀ ਪ੍ਰੇਰਣਾ ਅਤੇ ਅਗਵਾਈ ਨਾਲ "ਸਿਖ ਰਿਲੀਜਨ" (ਸਿਖ ਧਰਮਾਂ) ਨਾਮ ਦੀ ਕਿਤਾਬ ਲਿਖੀ ਹੈ। ਪਰ ਉਸਨੇ ਵੀ ਇਹ ਮੰਨਿਆ ਹੈ ਕਿ ਸਿਖਾਂ ਨੇ ਅਰਜ ਕੀਤੀ ਕਿ ਸਾਨੂੰ ਆਪਣੇ ਵਰਗਾ (ਭਾਵ, ਦੇਹਧਾਰੀ) ਗੁਰੂ ਦਿਓ।

ਦੂਸਰਾ ਨਿਰਨਾ 'ਗੁਰੂ ਵਾਕ ਦੀ ਸ਼ਕਤੀ' ਸਪਸ਼ਟ ਸੀ। ਭਾਵੇਂ ਕਿਤਨਿਆਂ ਨੇ ਹੀ ਆਪਣੇ ਆਪ ਨੂੰ ਗੁਰੂ ਕਹੌਣ ਦਾ ਜਤਨ ਕੀਤਾ। ਦੂਜੇ ਮੋਢੀਆਂ ਤੋਂ ਬਿਨਾਂ ਧੀਰਮਲ ਓਹ ਵਿਅਕਤੀ ਸੀ ਜਿਸ ਨੇ ਗਰੰਥ ਸਾਹਿਬ ਦੀ ਬੀੜ ਗੁਰਗਦੀ ਦੀ

ਵਰਾਸਤ ਮੰਨ ਕੇ ਆਪਣੇ ਪਾਸ ਰਖੀ ਹੋਈ ਸੀ। ਉਹ ਗੁਰੂ ਹਰਿ ਕ੍ਰਿਸ਼ਨ ਜੀ ਦੇ ਬਾਬੇ ਦੀ ਥਾਂ ਨਹੀਂ ਸੀ। ਗੁਰੂ ਜੀ ਨੇ "ਬਾਬਾ" ਕਹਿ ਦਿਤਾ ਸੀ ਸੋ ਗਰੰਥ ਸਾਹਿਬ ਦੀ ਬੀੜ ਪਾਸ ਰਖਣ ਦਾ ਕੋਈ ਮਹਤ੍ਵ ਨਹੀਂ ਸੀ। ਕਿਉਂਕਿ ਸ਼ਕਤੀ ਤਾਂ ਗੁਰੂ ਵਾਕ ਦੀ ਹੈ। ਬਾਬੇ ਤਾਂ ਗੁਰੂ ਤੇਗ ਬਹਾਦਰ ਜੀ ਲਗਦੇ ਸਨ। ਸੋ ਗੁਰੂ ਹਰਿ ਕ੍ਰਿਸ਼ਨ ਜੀ ਦਾ ਬਚਨ ਹੋਣ ਤੋਂ ਕ੍ਰੀਬ ੧ ਸਾਲ ਬਾਦ ਮਖਣ ਸ਼ਾਹ ਲੁਬਾਣੇ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ (ਪ੍ਰੀਖਿਆ ਲੈ ਕੇ) ਪ੍ਰਗਟ ਹੋਣ ਦਾ ਹੋਕਾ ਦਿਤਾ। ਗੁਰੂ ਹਰਿ ਕ੍ਰਿਸ਼ਨ ਜੀ ਭਾਵੇਂ ਦੇਹ ਕਰਕੇ ਬਾਲ ਅਵਸਥਾ ਵਿਚ ਰਹੇ ਪਰ ਈਸ਼ਵਰੀ ਸ਼ਕਤੀ ਹੋਣ ਦੇ ਉਨ੍ਹਾਂ ਦੇ ਸੰਕੇਤ ਦੂਸਰੇ ਗੁਰੂਆਂ ਨਾਲੋਂ ਘਟ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਉਪਮਾ ਵਿਚ ਲਿਖ ਦਿਤਾ ਹੈ, 'ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੈ ਸਭਿ ਦੁਖ ਜਾਇ।'

---

## ਸਤਿਗੁਰੂ ਦਰਸ਼ਨ ਦਾ ਅਕਥਨੀਜ ਆਨੰਦ

ਦਉਰੀ ਦਉਰੀ ਦਉਰੀ ਫੂਲ ਅੰਕ ਮੈਂ ਸਮਾਏ ਥੋਰੀ,<br>
ਭਈ ਭੀਲਣੀ ਚਕੋਰੀ ਜੈਸੇ ਦੇਖ ਰਾਮ ਚੰਦ ਕੋ।<br>
ਗੁਰੂ ਦਰਸ ਕੀ ਕਹਾਨੀ, ਜਾਨੀ ਜਿਨ੍ਹਾਂ ਮੌਜ ਮਾਨੀ,<br>
ਅਤੇ ਜਾਏ ਨਾਂ ਬਖਾਨੀ, ਤੈਸੇ, ਜੈਸੇ ਗੁੰਗ ਕੰਦ ਕੋ।<br>
ਭਈ ਜਾ ਦਿਵਾਨੀ, ਦਾਨੀ ਬੁੱਧ ਬਿਸਰਾਨੀ,<br>
ਹੋਈ ਗੱਦ [illegible] ਬਾਨੀ ਪਾਇ ਪੂਰਨ ਅਨੰਦ ਕੋ।<br>
ਮਾਨੋ ਮਸਕੀਨ, ਮੀਨ ਸਾਗਰ ਮੇਂ ਭਈ ਭੀਨ,<br>
ਹੋਇ ਅਤੀ ਲੀਨ ਅਲਿ ਕਮਲ ਸੁਗੰਧ ਕੋ।

ਮਹਿੰਦਰ ਸਿੰਘ ਕਸਕੀਨ।<br>
ਕੱਕੜ (ਹਾਲ ਬੰਗਲੋਰ)

## ਧਰਮੀ ਬਾਲਕ

# ਹਕੀਕਤ ਰਾਇ

ਸ੍ਰ: ਸੰਤੋਖ ਸਿੰਘ ਨਾਮਧਾਰੀ ਫਾਰਮ ਬੰਗਲੌਰ

ਭਾਰਤ ਤੋਂ ਬਾਹਰ ਦੇਸ਼ਾਂ ਵਿਚ ਦੇਸ਼ ਭਗਤਾਂ ਦੇ ਸ਼ਹੀਦ ਹੋਣ ਦੀਆਂ ਘਟਨਾਵਾਂ ਇਤਿਹਾਸ ਅੰਦਰ ਦੇਖਣ ਵਿਚ ਆਉਂਦੀਆਂ ਹਨ। ਫਿਰ ਵੀ ਭਾਰਤ ਦੇ ਸ਼ਹੀਦਾਂ ਦਾ ਵਿਸ਼ਵ ਅੰਦਰ ਵਿਸ਼ੇਸ਼ ਸਥਾਨ ਹੈ। ਜਿਸਤਰਾਂ ਦੇ ਅਸਹਿ ਕਸ਼ਟ ਝਲਕੇ ਜਿਨੀ ਵਡੀ ਗਿਣਤੀ ਵਿਚ ਅਡੋਲ ਮਨ ਰਹਿ ਕੇ ਧਰਮ ਅਤੇ ਦੇਸ਼ ਤੋਂ ਭਾਰਤੀਆਂ ਨੇ ਜਾਨਾਂ ਵਾਰੀਆਂ ਹਨ, ਇਹ ਆਪਣੀ ਮਿਸਾਲ ਆਪ ਹੀ ਹਨ।

ਬਿਕ੍ਰਮੀ ੧੭੮੧ ਵਿਚ ਸਿਆਲਕੋਟ ਬਾਘਮਲ ਖਤਰੀ ਦੇ ਘਰ ਮਾਤਾ ਪਿਤਾ ਦੀ ਵਡੀ ਉਮਰ ਵਿਚ ਜਾਕੇ ਇਕ ਬਾਲਕ ਨੇ ਜਨਮ ਲਿਆ। ਇਸ ਦਾ ਇਕਲੌਤਾ ਹੋਣ ਤੇ ਮਾਤਾ ਪਿਤਾ ਨੇ ਬਹੁਤ ਪਰੇਮ ਨਾਲ ਪਾਲਣ ਪੋਸ਼ਣ ਕੀਤਾ। ਇਸ ਦਾ ਨਾਮ ਹਕੀਕਤ ਰਾਇ ਰਖਿਆ ਅਤੇ ਸਤ ਸਾਲ ਦਾ ਹੋਣ ਤੋਂ ਮਦਰਸੇ ਵਿਚ ਪੜ੍ਹਨੇ ਪਾਇਆ। ਹਕੀਕਤ ਰਾਏ ਆਪਣੇ ਧਰਮ ਵਿਚ ਸੁਦ੍ਰਿੜ ਸੀ, ਪੜ੍ਹਨ ਵਿਚ ਵੀ ਬਹੁਤ ਚਤੁਰ ਅਤੇ ਹਾਜ਼ਰ ਜਵਾਬ ਸੀ। ਇਹ ਉਹ ਸਮਾਂ ਸੀ ਜਦੋਂ ਮੁਗਲ ਰਾਜ ਜ਼ੋਰਾਂ ਤੇ ਸੀ ਅਤੇ ਫਿਰਕਾਦਾਰੀ ਦੀ ਅਗਨੀ ਵਿਚ ਤਪੇ ਹੋਏ ਰਾਜ ਮਦ ਵਿਚ ਆਕੇ ਮੁਲਾਣੇ ਫਤਵੇ ਲਾ ਲਾ ਕੇ ਦੂਜੇ ਧਰਮ ਵਾਲਿਆਂ ਨੂੰ ਨਿਰਦੋਸ਼ ਹੀ ਤਸੀਹੇ ਦੇ ਦੇ ਕੇ ਮਰਵਾਈ ਜਾਂਦੇ ਸਨ। ਕਈ ਮੁਸਲਮਾਨਾਂ ਵਲੋਂ ਇਨ੍ਹਾਂ ਦੇ ਕੁਦਇਆ ਭਰਪੂਰ ਰਵਈਏ ਦਾ ਵਿਰੋਧ ਵੀ ਹੋਇਆ। ਇਨਾਂ ਦੀ ਪਿਠ ਤੇ ਸਰਕਾਰੀ ਥਾਪਣਾ ਸੀ ਸੋ ਏਨਾਂ ਨੇ ਕਿਸੇ ਵਿਰੋਧ ਦੀ ਕੋਈ ਪ੍ਰਵਾਹ ਨਹੀਂ ਕੀਤੀ।

ਮਦਰਸੇ ਵਿਚ ਪੜ੍ਹਦੇ ਹੋਏ ਹਕੀਕਤ ਰਾਇ ਦੀ ਸ਼ਾਦੀ ਕਿਸ਼ਨ ਸਿੰਘ ਦੀ ਸਪੁਤਰੀ ਦੁਰਗੀ ਨਾਲ ਹੋਈ। ਓਦੋਂ ਹਿੰਦੂ ਸਿਖਾਂ ਵਿਚ ਅਜ ਵਰਗੀ ਨਫਰਤ ਨਹੀਂ ਸੀ। ਪਿਆਰ ਨਾਲ ਇਸਤਰਾਂ ਰਹਿੰਦੇ ਸੀ ਕਿ ਕਈ ਹਿੰਦੂ ਘਰਾਂ ਵਿਚ ਇਹ

ਰਵਾਇਤ ਸੀ (ਜੋ ਹੁਣਤਕ ਵੀ ਕਿਤੇ ਕਿਤੇ ਹੈ) ਕਿ ਆਪਣੇ ਪ੍ਰੀਵਾਰ ਵਿਚੋਂ ਇਕ ਬੱਚਾ ਸਿਖ ਜ਼ਰੂਰ ਬਨਾਉਣਾ।

ਹਕੀਕਤ ਰਾਇ ਫਾਰਸੀ ਅਰਬੀ ਆਦਿਕ ਭਾਸ਼ਾ ਪੜ੍ਹ ਗਿਆ ਅਤੇ ਆਪਣੀ ਪਤਨੀ ਤੋਂ ਸਿੰਘਾਂ ਦੀਆਂ ਕਥਾ ਸੁਣ ਸੁਣ ਕੇ ਉਸਦੇ ਅੰਦਰ ਧਰਮ ਭਾਵਨਾ ਹੋਰ ਵੀ ਦ੍ਰਿੜ ਹੋ ਗਈ।

੧੮ ਸਾਲ ਦੀ ਉਮਰ ਹੋਣ ਤੇ, ਇਕ ਦਿਨ ਅਸ਼ਟਮੀ ਦੀ ਪੂਜਾ ਕਰਕੇ ਟਿੱਕਾ ਲਾਕੇ ਮਦਰਸੇ ਗਿਆ। ਸ਼ਰਾਰਤੀ ਮੁਸਲਮਾਨ ਲੜਕਿਆਂ ਨੇ ਦੁਰਗਾ ਪੂਜਾ ਦਾ ਮਖੌਲ ਉਡਾਇਆ। ਹਕੀਕਤ ਰਾਏ ਨੇ ਵੀ ਅਗੋਂ ਨਿਡਰ ਹੋ ਕੇ ਉਤਰ ਦਿਤੇ। ਫਿਰ ਉਹਨਾਂ ਲੜਕਿਆਂ ਨੇ ਦੇਵੀ ਨੂੰ ਗਾਲ੍ਹਾਂ ਕਢੀਆਂ। ਇਸ ਤੋਂ ਦੁਖੀ ਹੋ ਕੇ ਹਕੀਕਤ ਰਾਇ ਨੇ ਬੀਬੀ ਫਾਤਿਮਾਂ ਵਾਸਤੇ ਉਹੋ ਹੀ ਸ਼ਬਦ ਕਹੇ। ਫਿਰ ਉਨ੍ਹਾਂ ਸ਼ਰਾਰਤੀ ਲੜਕਿਆਂ ਨੇ ਭਗਵਾਨ ਰਾਮ ਅਤੇ ਕ੍ਰਿਸ਼ਨ ਦੀ ਸ਼ਾਨ ਵਿਚ ਅਨੁਚਿਤ ਸ਼ਬਦ ਵਰਤੇ। ਅਗੋਂ ਹਕੀਰਤ ਰਾਇ ਨੇ ਪੈਗੰਬਰਾਂ ਵਾਸਤੇ ਓਸੇ ਤਰ੍ਹਾਂ ਦੇ ਉਤਰ ਦਿਤੇ। ਹਕੀਕਤ ਰਾਇ ਦੇ ਸਾਹਮਣੇ ਗਲਾਂ ਵਿਚ ਨਿਰੁਤ੍ਰ ਹੋਣ ਤੇ, ਖਿਝ ਕੇ ਜਾਕੇ ਕਾਜੀ ਪਾਸ ਕਈ ਤਰ੍ਹਾਂ ਦੇ ਝੂਠ ਸਚ ਬਣਾ ਕੇ ਸ਼ਿਕਾਇਤ ਕੀਤੀ ਕਿ ਇਸ ਨੇ ਪੈਗੰਬਰਾਂ ਦਾ ਅਪਮਾਨ ਕੀਤਾ ਹੈ ਅਤੇ ਸਾਡੇ ਹਜ਼ਰਤਾਂ ਦੀ ਬੇਟੀ ਫਾਤਿਮਾਂ ਨੂੰ ਗਾਲ੍ਹਾਂ ਕਢੀਆਂ ਹਨ। ਇਸ ਤੇ ਹਕੀਕਤ ਰਾਏ ਨੇ ਕਿਹਾ ਕਿ ਇਨਾਂ ਨੇ ਪਹਿਲਾਂ ਸ਼ਰਾਰਤ ਕੀਤੀ ਹੈ ਪਰ ਉਸਦੀ ਇਕ ਨਾਂ ਸੁਣੀ ਅਤੇ ਫਤਵਾ ਲਗਾ ਦਿਤਾ ਕਿ ਤੂੰ ਕਤਲ ਹੋਣ ਦੇ ਕਾਬਲ ਹੈਂ ਅਤੇ ਜਾਂ ਸਾਡਾ ਦੀਨ ਕਬੂਲ ਕਰ ਜੇ ਬਚਣਾ ਹੈ। ਹਕੀਕਤ ਰਾਇ ਨੇ ਦੀਨ ਕਬੂਲ ਨਾਂ ਕੀਤਾ ਤਦ ਮ੍ਰਿਤਯੂ ਡੰਨ ਦਾ ਹੁਕਮ ਸੁਣਾਇਆ ਗਿਆ। ਇਹ ਸੁਣਕੇ ਹਕੀਕਤ ਰਾਇ ਦੇ ਮਾਤਾ ਪਿਤਾ ਬਹੁਤ ਰੋਏ। ਉਨ੍ਹਾਂ ਕਾਜ਼ੀ ਨੂੰ ਵੀ ਜਾਕੇ ਬਹੁਤ ਕੁਛ ਆਖਿਆ ਪਰ ਉਸਨੇ ਇਕ ਨਾਂ ਸੁਣੀ ਅਤੇ ਚਾਲਾਨ ਕਰਕੇ ਲਹੋਰ ਭੇਜ ਦਿਤਾ। ਲਾਹੌਰ ਵਿਚ ਜਦੋਂ ਇਹ ਖਬਰ ਸੁਣੀ ਗਈ ਤਦ ਉਥੋਂ ਦੇ ਰੂਪ ਚੰਦ ਖਤਰੀ, ਸੂਰਤ ਸਿੰਘ, ਦੀਵਾਨ ਦਰਗਾਹੀ ਮਲ ਅਤੇ ਜਮਾਂਦਾਰ ਕਸੂਰ ਬੇਗ ਵਰਗਿਆਂ ਨੇ ਕਾਜ਼ੀ ਨੂੰ ਬਹੁਤ ਸਮਝਾਇਆ ਪਰ ਉਹ ਨਾਂ ਮੰਨਿਆ। ਫਿਰ ਏਹ ਖਾਨ ਬਹਾਦੁਰ (ਜ਼ਕਰੀਆ ਖਾਨ) ਪਾਸ ਪਹੁੰਚੇ ਅਤੇ ਆਖਿਆ ਕਿ ਲੜਕੇ-ਲੜਕੇ ਖੇਡਦੇ ਹੋਏ ਆਪਸ ਵਿਚ ਗਾਲੋ ਗਾਲੀ ਹੋ ਪਏ ਹਨ। ਜੇ

ਗਾਲਾਂ ਦੀ ਸਜਾ ਹਕੀਕਤ ਰਾਇ ਨੂੰ ਇਹ ਦਿਤੀ ਜਾਣੀ ਚਾਹੀਦੀ ਹੈ ਤਦ ਦੂਜਿਆਂ ਨੂੰ ਵੀ ਦੇਣੀ ਚਾਹੀਦੀ ਹੈ। ਹਕੀਕਤ ਰਾਇ ਨੇ ਖੁਦ ਵੀ ਧਰਮ ਨਿਆਂਂ ਦੇ ਪਖ ਵਿਚ ਕਈ ਕਿਤਾਬਾਂ ਦੇ ਹਵਾਲੇ ਦਿਤੇ ਪਰ ਕਿਸੇ ਦੀ ਇਕ ਨਾ ਸੁਣੀ ਗਈ। ਸਗੋਂ ਹਕੀਕਤ ਨੂੰ ਥੰਮ ਨਾਲ ਨਰੜ ਕੇ ਚਮੜੇ ਦੀਆਂ ਔਘੀਆਂ ਦੀ ਐਸੀਂ ਮਾਰ ਕਰਵਾਈ ਜਿਸ ਨਾਲ ਉਸਦੀ ਚਮੜੀ ਉਡ ਗਈ, ਲਹੂ ਬਹੁਤ ਵਗਿਆ ਅਤੇ ਬੇਹੋਸ਼ ਹੋ ਗਿਆ। ਫਿਰ ਮੂੰਹ ਵਿਚ ਪਾਣੀ ਪਾਕੇ ਹੋਸ਼ ਵਿਚ ਲਿਆਂਦਾ। ਹਕੀਕਤ ਨੇ ਵੇਖਿਆ ਸਾਮ੍ਹਣੇ ਮਾਤਾ ਪਿਤਾ ਰੋ ਰਹੇ ਹਨ। ਮਾਂ ਨੇ ਆਖਿਆ ਕਿ ਤੂੰ ਮੁਸਲਮਾਨ ਹੋਣਾ ਮੰਨ ਲੇ ਮੈਂ ਤੈਨੂੰ ਵੇਖਕੇ ਜਿਉਂਦੀ ਹਾਂ। ਅਗੋਂ ਕੜਕ ਕੇ ਹਕੀਕਤ ਨੇ ਆਖਿਆ ਕਿ ਐਸੀ ਮਤ ਦੇ ਰਹੀ ਹੈ ਜਿਸ ਨਾਲ ਮੇਰੇ ਦੋਵੇਂ ਲੋਕ ਮਾਰੇ ਜਾਣ ? ਤੂੰ ਮੇਰੀ ਮਾਂ ਨਹੀਂ। ਮੇਰੇ ਨਾਲ ਮੇਰੇ ਧਰਮ ਨੇ ਜਾਣਾ ਹੈ। ਨਾਂ ਤੂੰ ਜਾਣਾ ਹੈਂ ਨਾਂ ਇਸ ਸ਼ਰੀਰ ਨੇ ਜਾਣਾ ਹੈ। ਜੇ ਮੈਂ ਤਾਪ ਜਾਂ ਹੈਜ਼ੇ ਨਾਲ ਮਰ ਜਾਂਦਾ ਤਾਂ ਵੀ ਤੁਸੀਂ ਸਬਰ ਕਰਦੇ। ਹੁਣ ਤਾਂ ਮੈਂ ਧਰਮ ਹੇਤ ਸ਼ਹੀਦ ਹੋ ਰਿਹਾ ਹਾਂ। ਜਿਸ ਦਾ ਜਸ ਸਦਾ ਅਟੱਲ ਰਹੇਗਾ। ਨਵਾਬ ਨੇ ਜਦੋਂ ਦੇਖਿਆ ਕਿ ਏਹ ਦੀਨ ਨਹੀਂ ਮੰਨਦਾ ਤਾਂ ਹੁਕਮ ਦਿਤਾ ਕਿ ਇਸਨੂੰ ਕਤਲ ਕਰ ਦਿਤਾ ਜਾਵੇ। ਹਕੀਕਤ ਰਾਇ ਚੌਂਕੜਾ ਮਾਰ ਕੇ ਬੈਠ ਗਿਆ ਅਤੇ ਜਲਾਦਾਂ ਨੇ ਉਸਦਾ ਸਿਰ ਲਾਹ ਦਿਤਾ। ਇਹ ਦੇਖ ਕੇ ਖਲਕਤ ਬਹੁਤ ਦੁਖੀ ਹੋਈ। ਇਹ ਘਟਨਾ ਬਸੰਤ ਪੰਚਮੀ ਸੰਮਤ ੧੭੯੯ ਵਿਚ ਲਾਹੌਰ ਹੋਈ ਅਤੇ ਧਰਮੀ ਹਕੀਕਤ ਰਾਇ ਦੀ ਸਮਾਧ ਲਾਹੌਰ ਤੋਂ ੨ ਮੀਲ ਚੜ੍ਹਦੇ ਵਲ ਬਣੀ ਜਿਥੇ ਉਸਦੀ ਦੇਹ ਦਾ ਸਸਕਾਰ ਹੋਇਆ ਸੀ। ਦੇਸ਼ ਵੰਡਾਰੇ ਤੋਂ ਪਹਿਲਾਂ ਓਥੇ ਹਕੀਕਤ ਰਾਏ ਦੀ ਯਾਦ ਵਿਚ ਮੇਲਾ ਲਗਦਾ ਰਿਹਾ ਹੈ।

———

# ਸਰਹੰਦ ਤੋਂ ਮਾਲੇਰਕੋਟਲੇ ਦੇ ਕੱਲਰ ਤੱਕ

ਅਜੀਤ ਸਿੰਘ ਲੁਧਿਆਣਾ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਪਹਾੜੀ ਰਾਜਿਆਂ ਦੇ ਗਊ ਦੀ ਸੌਂਹ ਖਾਣ ਤੇ ਆਨੰਦਪੁਰ ਦਾ ਕਿਲ੍ਹਾ ਖਾਲੀ ਕਰ ਦਿੱਤਾ ਤੇ ਅਜੇ ਉਹ ਥੋੜ੍ਹੀ ਹੀ ਦੂਰ ਗਏ ਸਨ ਤਾਂ ਪਹਾੜੀ ਰਾਜਿਆਂ ਤੇ ਮੁਗਲ ਫੌਜਾਂ ਨੇ ਮੁੜ ਹਮਲਾ ਕਰ ਦਿਤਾ, ਇਹ ਸਾਕਾ 6-7 ਪੋਹ ਸੰਮਤ 1761 ਦੀ ਵਿਚਾਲੀ ਰਾਤ ਦਾ ਹੈ। ਸਰਸਾ ਨਦੀ ਪਾਰ ਕਰਦੇ ਮਾਤਾ ਗੁਜਰੀ ਤੇ ਦੋ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਸਤਿਗੁਰਾਂ ਤੋਂ ਵਿਛੜ ਗਏ। ਮਾਤਾ ਜੀ ਪਾਸ ਘੋੜਿਆਂ ਤੇ ਕੀਮਤੀ ਮਾਲ ਅਸਬਾਬ ਸੀ। ਉਨ੍ਹਾਂ ਨਾਲ ਗੁਰੂ ਘਰ ਦਾ ਸੇਵਕ ਗੰਗੂ ਬ੍ਰਾਹਮਣ ਸੀ। ਉਸਦੇ ਅਰਜ਼ ਕਰਨ ਤੇ ਆਪ ਪੋਤਿਆਂ ਨੂੰ ਨਾਲ ਲੈ ਉਸਦੇ ਪਿੰਡ ਖੇੜੀ ਚਲੇ ਗਏ। ਧਨ ਵੇਖ ਗੰਗੂ ਦਾ ਮਨ ਡੋਲ ਗਿਆ। ਰਾਤੋ ਰਾਤ ਸਮਾਨ ਟਿਕਾਣੇ ਲਗਾ ਦਿੱਤਾ। ਸੋਚਣ ਲਗਾ ਮਾਤਾ ਜੀ ਪੁਛਣਗੇ ਵਾਧਾ ਘਾਟਾ ਬੋਲਣਗੇ। ਕਿਉਂ ਨਾ ਸਰਕਾਰ ਹਵਾਲੇ ਕਰ ਹੋਰ ਈਨਾਮ ਪਾਇਆ ਜਾਵੇ। ਨਾ ਰਹੇਗਾ ਬਾਂਸ ਤੇ ਨਾ ਵਜੇਗੀ ਬਾਂਸਰੀ। ਇਕ ਇਹ ਮਾਲ ਸਾਂਭਿਆ ਜਾਵੇਗਾ ਤੇ ਨਾਲੇ ਸਰਕਾਰ ਪਾਸੋਂ ਇਨਾਮ ਮਿਲੇਗਾ। ਇਹ ਸੋਚ ਉਸਨੇ ਮੁਰਿੰਡੇ ਜਾ ਖਬਰ ਕੀਤੀ। ਮੁਰਿੰਡੇ ਦੇ ਜਾਨੀ ਖਾਨ ਤੇ ਮਾਨੀ ਖਾਨ ਨੇ ਆ ਕੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰ ਸਰਹਿੰਦ ਪਹੁੰਚਾ ਦਿਤਾ। ਤਿੰਨਾਂ ਨੂੰ ਬਾਹਰਵਰ ਠੰਡੇ ਬੁਰਜ ਕੈਦ ਕਰ ਦਿਤਾ। ਉਧਰੋਂ ਵਜ਼ੀਰ ਖਾਨ ਚਮਕੌਰ ਦੀ ਲੜਾਈ ਤੋਂ ਪਰਤਿਆ ਤਾਂ ਉਸਨੂੰ ਪਤਾ ਲਗਾ। ਮੰਤਰੀਆਂ ਨਾਲ ਸਲਾਹ ਮਸ਼ਵਰਾ ਕੀਤਾ ਤੇ ਸੋਚ ਕੇ ਜੇ ਸਾਹਿਬਜ਼ਾਦੇ ਮੁਸਲਮਾਨ ਬਣ ਜਾਣ ਤਾਂ ਗੁਰੂ ਗੋਬਿੰਦ ਸਿੰਘ ਨਾਲ ਨਜਿਠਣਾ ਕਾਫੀ ਸੁਖਾਲਾ ਹੋ ਜਾਵੇਗਾ, ਸਾਹਿਬਜ਼ਾਦਿਆਂ ਨੂੰ ਦਰਬਾਰ ਵਿਚ ਬੁਲਾ ਲਿਆ। ਬੜੇ ਪਿਆਰ ਨਾਲ ਉਨ੍ਹਾਂ ਨੂੰ ਸਮਝਾਇਆ। ਜ਼ਰ ਜ਼ੋਰੂ ਤੇ ਜ਼ਮੀਨ ਭਾਵੇਂ ਦੁਨਿਆਵੀ ਸੁਖਾਂ ਦਾ ਲਾਲਚ ਦੇ ਉਨ੍ਹਾਂ ਨੂੰ ਮੁਸਲਮਾਨ ਬਣਨ ਲਈ ਆਖਿਆ

ਗਿਆ। ਉਸ ਸੋਚ ਰਖਿਆ ਸੀ ਸਾਹਿਬਜ਼ਾਦੇ ਛੇਤੀ ਹੀ ਮੰਨ ਜਾਣਗੇ। ਪਰ ਉਸਦੀ ਸੋਚ ਗਲਤ ਨਿਕਲੀ। ਉਸਨੂੰ ਕੀ ਪਤਾ ਸੀ ਕਿ ਇਨ੍ਹਾਂ ਮਾਸੂਮ ਜਿੰਦਾ ਨੂੰ ਗੁੜਤੀ ਹੀ ਦੇਸ਼ ਧਰਮ ਤੇ ਅਣਖ ਲਈ ਮਰ ਮਿਟਣ ਦੀ ਦਿਤੀ ਹੈ। ਸਾਹਿਬਜ਼ਾਦੇ ਜ਼ਿੰਦਗੀ ਦਾ ਮਤਲਬ ਸਮਝਦੇ ਸਨ ? ਉਨ੍ਹਾਂ ਸਭ ਕੁਝ ਠੁਕਰਾ ਦਿਤਾ। ਅਖੀਰ ਉਨ੍ਹਾਂ ਨੂੰ ਵਾਪਸ ਬੁਰਜ ਭੇਜ ਦਿਤਾ ਗਿਆ। ਅਗਲੇ ਦਿਨ ਫੇਰ ਸਮਝਾਇਆ ਗਿਆ। ਪਰ ਉਨ੍ਹਾਂ ਦੀ ਜ਼ਬਾਨ ਤੇ ਉਹੀ ਸੀ ਜੋ ਮਨ ਵਿਚ, ਉਹ ਆਪਣੇ ਧਰਮ ਦੀ ਰਖਿਆ ਕਰਨਾ ਹੀ ਆਪਣਾ ਜੀਵਨ ਸਮਝਦੇ ਸਨ। ਉਨ੍ਹਾਂ ਫੇਰ ਜੁਆਬ ਦਿਤਾ ਕਿਉਂ ਆਪਣਾ ਸਮਾਂ ਬਰਬਾਦ ਕਰਦੇ ਹੋ, ਤੁਹਾਡੇ ਲਾਲਚ ਸਾਨੂੰ ਡੁਲ੍ਹਾ ਨਹੀਂ ਸਕਦੇ, ਤੇ ਡਰ ਧਮਕਾ ਨਹੀਂ ਸਕਦੇ। ਉਨ੍ਹਾਂ ਦੀ ਨਾਂਹ ਨਾਂਹ ਸੁਣ ਵਜ਼ੀਰ ਖਾਨ ਤੰਗ ਆ ਗਿਆ। ਕੋਲ ਬੈਠੇ ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਨੂੰ ਆਖਣ ਲਗਾ। ਮੌਕਾ ਹੈ, ਇਨ੍ਹਾਂ ਨੂੰ ਕਤਲ ਕਰ, ਤੂੰ ਆਪਣੇ ਭਰਾ ਨਾਹਰ ਖਾਨ ਤੇ ਭਤੀਜੇ ਖਿਜ਼ਰ ਖਾਨ ਦੀ ਮੌਤ ਦਾ ਬਦਲਾ ਲੈਂ। ਇਨ੍ਹਾਂ ਦੇ ਪਿਤਾ ਨੇ ਤੇਰੇ ਭਰਾ-ਭਤੀਜੇ ਨੂੰ ਮਾਰਿਆ ਹੈ। ਪਰ ਨਵਾਬ ਮਰਦ ਸੀ ਆਖਣ ਲਗਾ ਮੇਰੇ ਭਰਾ ਭਤੀਜੇ ਦੀ ਮੌਤ ਜੰਗੇ-ਮੈਦਾਨ ਵਿਚ ਲੜਦੇ ਹੋਈ ਹੈ। ਮੈਂ ਬਦਲਾ ਇਨ੍ਹਾਂ ਦੇ ਪਿਤਾ ਕੋਲੋਂ ਮੈਦਾਨ ਵਿਚ ਹੀ ਲਵਾਂਗਾ। ਇਨ੍ਹਾਂ ਮਾਸੂਮਾਂ ਨੇ ਸਾਡਾ ਕੀ ਵਿਗਾੜਿਆ ਹੈ। ਇਹ ਬੇਗੁਨਾਹ ਹਨ, ਬੇਗੁਨਾਹਾਂ ਦਾ ਖੂਨ ਕਰਨਾ ਇਸਲਾਮ ਦੀ ਤੌਹੀਨ ਹੈ। ਤੇ ਕਈ ਇਤਿਹਾਸਕਾਰ ਇਸ ਵਾਰਦਾਤ ਦਾ ਜ਼ਿਕਰ ਨਹੀਂ ਕਰਦੇ ਵੈਸੇ ਹੀ ਲਿਖਦੇ ਹਨ ਕਿ ਮਲੇਰ ਕੋਟਲੇ ਦੇ ਨਵਾਬ ਨੇ ਵਜ਼ੀਰ ਖਾਨ ਨੂੰ ਸਮਝਾਇਆ "ਬਚਿਆਂ ਨੂੰ ਮਾਰਨਾ ਬਹਾਦਰੀ ਨਹੀਂ। ਤੇਰਾ ਦੁਸ਼ਮਣ ਗੋਬਿੰਦ ਸਿੰਘ ਹੈ। ਉਸ ਨਾਲ ਲੜਨਾ ਹੀ ਸੂਰਮਗਤੀ ਹੈ। ਇਨ੍ਹਾਂ ਨੂੰ ਛੱਡ ਦੇ।" ਇਸ ਤੇ ਵਜ਼ੀਰ ਖਾਨ ਕੁਝ ਨਰਮ ਹੋ ਗਿਆ। ਉਸਦੀ ਇਹ ਹਾਲਤ ਵੇਖ ਦੀਵਾਨ ਸੁਚਾ ਨੰਦ ਬੋਲ ਉਠਿਆ "ਸੱਪਾਂ ਦੇ ਬਚਿਆਂ ਨੂੰ ਦੁਧ ਨਹੀਂ ਪਿਲਾਈ ਦਾ। ਇਹ ਕਲ ਨੂੰ ਜ਼ਹਿਰੀਲੇ ਨਾਗ ਬਣ ਤੈਨੂੰ ਡਸ ਜਾਣ, ਅਜ ਹੀ ਖਤਮ ਕਰਨ ਵਿਚ ਤੇਰੀ ਬਹਾਦਰੀ ਹੈ। ਸ਼ੇਰਾਂ ਦੇ ਬੱਚੇ ਸ਼ੇਰ ਹੀ ਬਣਿਆ ਕਰਦੇ ਹਨ। ਇਸ ਤੇ ਵਜ਼ੀਰ ਖਾਨ ਫਿਰ ਰੋਹ ਵਿਚ ਆ ਗਿਆ ਤੇ ਸਾਹਿਬਜ਼ਾਦਿਆਂ ਨੂੰ ਕੰਧਾਂ ਵਿਚ ਚਿਨਣ ਦਾ ਹੁਕਮ ਦੇ ਦਿਤਾ। ਦੀਵਾਰ ਦੀ ਚਿਣਾਈ ਸ਼ੁਰੂ ਹੋ ਗਈ। ਦੀਵਾਰ ਗੋਡਿਆਂ ਤਕ ਆਈ। ਦੀਵਾਰ ਸਿਧੀ ਨਹੀਂ ਸੀ ਆਉਂਦੀ। ਇਟ ਨੂੰ ਛਿਲਣ ਦੀ

ਬਜਾਏ ਤੇਸਾ ਮਾਰ ਕੇ ਗੋਡੇ ਦੀ ਛੂਣੀ ਗੋਡੇ ਨਾਲੋਂ ਅਲੱਗ ਕਰ ਦਿਤੀ। ਪਰ ਚੇਹਰੇ ਮੁਸਕਰਾਂਦੇ ਰਹੇ। ਦੀਵਾਰ ਛਾਤੀ ਟੱਪ ਮੋਢਿਆਂ ਤਕ ਅਪੜੀ ਦੀਵਾਰ ਡਿਗ ਪਈ। ਉਨ੍ਹਾਂ ਨੂੰ ਫੇਰ ਮੌਕਾ ਦਿਤਾ ਗਿਆ। ਇਹ ਸੋਚ ਸ਼ਾਇਦ ਤਕਲੀਫ ਤੋਂ ਡਰ ਗਏ ਹੋਣ ਤੇ ਧਰਮ ਬਦਲ ਲੈਣ, ਪਰ ਉਨ੍ਹਾਂ ਪਿਉ ਦਾਦੇ ਦੀ ਰੀਤ ਛਡੀ ਨਾ। ਜ਼ਾਲਮ ਤੰਗ ਆ ਗਿਆ ਤੇ ਜਲਾਦ ਨੇ ਤਲਵਾਰ ਨਾਲ ਸਿਰ, ਧੜ ਨਾਲੋਂ ਅੱਡ ਕਰ ਦਿਤੇ। ਠੀਕ, ਇੰਜ ਜਿਵੇਂ ਫੂਲ ਡਾਲੀ ਨਾਲੋਂ ਤੋੜ ਸੁਟੀਦਾ ਤੇ ਮਹਿਸੂਸ ਨਹੀਂ ਹੁੰਦਾ। ਇਹ ਸਾਕਾ 13 ਪੋਹ ਦਾ ਹੈ। ਕਈ ਇਤਿਹਾਸਕਾਰ ਲਿਖਦੇ ਹਨ ਕਿ 11 ਪੋਹ ਨੂੰ ਦੀਵਾਰਾਂ ਵਿਚ ਚਿਣਿਆ ਗਿਆ, ਦੀਵਾਰ ਡਿਗਣ ਤੇ ਸਾਹਿਬਜ਼ਾਦੇ ਬੇਹੋਸ਼ ਹੋ ਗਏ ਤੇ ਉਨ੍ਹਾਂ ਨੂੰ ਮੁੜ ਬੁਰਜ ਪਹੁੰਚਾ ਦਿਤਾ, ਅਗਲੇ ਦਿਨ ਫੇਰ ਉਨ੍ਹਾਂ ਨੂੰ ਤਸੀਹੇ ਦਿਤੇ ਤੇ ਅਖੀਰ 13 ਪੋਹ ਉਨ੍ਹਾਂ ਨੂੰ ਤਲਵਾਰ ਨ ਲ ਸ਼ਹੀਦ ਕੀਤਾ ਗਿਆ ਸੀ। ਸ਼ਾਇਦ ਇਹ ਇਤਿਹਾਸ ਵਿਚ ਪਹਿਲਾਂ ਖੂਨੀ ਦਿਨ ਸੀ, ਜਦੋਂ ਜ਼ਾਲਮ ਨੇ ਬਚਿਆਂ ਦੇ ਖੂਨ ਨਾਲ ਹੱਥ ਧੋਤੇ।

ਜਦੋਂ ਬੰਦਾ ਬਹਾਦਰ ਨੂੰ ਦਿਲੀ ਕੈਦ ਕਰਕੇ ਖੜਿਆ ਗਿਆ ਤਾਂ ਉਨ੍ਹਾਂ ਨਾਲ ਕਈ ਸੌ ਸਿੰਘ ਸੀ। ਬਾਦਸ਼ਾਹ ਫਰੁਖਸੀਅਰ ਦੇ ਹੁਕਮ ਅਨੁਸਾਰ 5 ਮਾਰਚ 1716 ਨਾਲ ਹਰ ਰੋਜ ਸੌ ਸਿੰਘਾਂ ਨੂੰ ਚਬੂਤਰਾ ਕੋਤਵਾਲੀ ਦੇ ਸਾਹਮਣੇ ਕਤਲ ਕਰਨਾ ਸ਼ੁਰੂ ਕਰ ਦਿਤਾ ਗਿਆ। ਉਨ੍ਹਾਂ ਕਤਲ ਹੋਣ ਵਾਲਿਆਂ ਵਿਚ ਇਕ ਬੱਚਾ ਵੀ ਸੀ। ਉਸਦੀ ਮਾਂ ਭਜ ਦੌੜ ਕਰ ਦੀਵਾਨ ਰਤਨ ਚੰਦ ਦੀ ਸਹਾਇਤਾ ਨਾਲ ਉਸਦੀ ਰਿਹਾਈ ਦਾ ਹੁਕਮ ਲੈ ਆਈ, ਇਹ ਕਹਿ ਕੇ ਉਸਦਾ ਬੱਚਾ ਸਿੱਖ ਨਹੀਂ ਬਲਕਿ ਗਲਤੀ ਨਾਲ ਸਿੱਖਾਂ ਨਾਲ ਫੜਿਆ ਗਿਆ ਹੈ। ਜਦੋਂ ਕਤਲ ਗਾਹ ਵਿਚ ਪਹੁੰਚੀ ਤਾਂ ਉਸਦਾ ਬੱਚਾ ਜਲਾਦ ਸਾਹਮਣੇ ਬੈਠਾ ਸੀ। ਉਸਨੇ ਰਿਹਾਈ ਦਾ ਹੁਕਮ ਜਲਾਦ ਨੂੰ ਸੁਣਾਇਆ। ਬਾਦਸਾਹ ਦਾ ਹੁਕਮ ਵੇਖ ਜਲਾਦ ਨੇ ਬੱਚੇ ਨੂੰ ਪਰੇ ਹਟਣ ਲਈ ਆਖਿਆ। ਬੱਚਾ ਕ੍ਰੋਧਿਤ ਹੋ ਉਠਿਆ ਆਖਣ ਲੱਗਾਂ, "ਮੇਰੀ ਮਾਂ ਝੂਠ ਬੋਲਦੀ ਹੈ, ਮੈਂ ਆਪਣੇ ਗੁਰੂ ਗੋਬਿੰਦ ਸਿੰਘ ਦਾ ਸਿੱਖ ਹਾਂ ਛੇਤੀ ਕਰੋ ਕਿਤੇ ਮੈ ਆਪਣੇ ਭਰਾਵਾਂ ਤੋਂ ਪਿਛੇ ਨਾ ਰਹਿ ਜਾਵਾਂ।" ਵੇਖਣ ਵਾਲੇ ਦੰਗ ਰਹਿ ਗਏ। ਆਪ ਮੁਹਾਰੇ ਅਥਰੂ ਵਹਿ ਤੁਰੇ। ਉਹ ਸੋਚ ਰਹੇ ਸਨ ਇਸਦੀ ਜਾਨ ਬਖਸ਼ੀ ਜਾ ਰਹੀ ਹੈ, ਪਰ ਇਹ ਮਰਨਾ ਚਾਹੁੰਦਾ ਹੈ। ਉਸਦੀ ਜ਼ਿਦ ਤੇ ਸਭ ਹਾਰ ਗਏ। ਉਸਦੀ ਗਰਦਨ

ਜਲਾਦ ਅਗੇ ਝੁਕੀ ਹੋਈ ਸੀ, ਅਖੀਰ ਤਲਵਾਰ ਉਠੀ ਤੇ ਬੱਚੇ ਦਾ ਹੰਸੂ ਹੰਸੂ ਕਰਦਾ ਚੇਹਰਾ ਧੜ ਤੋਂ ਦੂਰ ਜਾ ਡਿਗਿਆ।

ਪਰ ਸੱਚ ਕਦੇ ਖਤਮ ਨਹੀਂ ਹੋ ਸਕਦਾ। ਜ਼ਾਲਮ ਜ਼ੁਲਮ ਕਰਦੇ ਥਕ ਗਏ ਪਰ ਸਿਦਕੀ ਜ਼ੁਲਮ ਸਹਿੰਦੇ ਨਹੀਂ ਥਕੇ। ਉਨ੍ਹਾਂ ਦਾ ਸਬਰ ਸੰਤੋਖ ਰੰਗ ਲੈ ਆਇਆ, ਪੰਜਾਬ ਵਿਚ ਸਿਖ ਰਾਜ ਸਥਾਪਤ ਹੋ ਗਿਆ। ਪਰ ਬਹੁਤਾ ਚਿਰ ਨਹੀਂ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਆਪਸੀ ਹਿਤਾਂ ਨੇ ਪੰਜਾਬ ਅੰਗਰੇਜ਼ਾਂ ਹਵਾਲੇ ਕਰ ਦਿਤਾ। ਪਹਿਲਾਂ ਮੁਸਲਮਾਨ ਤੇ ਫੇਰ ਅੰਗਰੇਜ਼। ਅੰਗਰੇਜ਼ ਬੜੀ ਚਲਾਕ ਕੌਮ ਸੀ ਉਹ ਅਕਲ ਨਾਲ ਲੜਦੀ ਸੀ, ਤਲਵਾਰ ਨਾਲ ਘਟ। 'ਪਾੜੋ ਤੇ ਰਾਜ ਕਰੋ' ਦੀ ਨੀਤੀ ਸੀ ਉਸਦੀ। ਪਰ "ਸੀਨੇ ਖਿਚ ਜਿਨ੍ਹਾਂ ਨੇ ਖਾਧੀ ਉਹ ਕਰ ਆਰਾਮ ਨਹੀਂ ਬਹਿੰਦੇ।"

ਸਤਿਗੁਰੂ ਰਾਮ ਸਿੰਘ ਜੀ ਨੇ ਸੋਚ ਵਿਚਾਰ ਕਰਨ ਬਾਅਦ ਹਥਿਆਰ ਬਦਲ ਲਿਆ। ਉਨ੍ਹਾਂ ਤਲਵਾਰ ਦੀ ਥਾਂ ਅਕਲ ਯੁਧ ਸ਼ੁਰੂ ਕੀਤਾ। ਉਨਾਂ ਦੀ ਚਾਲ ਅਗੇ ਅੰਗਰੇਜ਼ ਮਸ਼ੀਨਰੀ ਇਕ ਵਾਰ ਜਾਮ ਹੋ ਗਈ। ਪਰ ਸਿਖਾਂ ਦਾ ਗਰਮ ਜਜ਼ਬਾ ਅਜੇ ਖਤਮ ਨਹੀਂ ਸੀ ਹੋਇਆ। ਲੰਮੇਰੇ ਸਮੇਂ ਤੋਂ ਤਲਲਾਰ ਨਾਲ ਲੜਦੇ ਆ ਰਹੇ ਸਨ। ਪਰ ਸਤਿਗੁਰੂ ਜੀ ਸਮੇਂ ਨੂੰ ਪਰਖ ਨਵਾਂ ਢੰਗ ਸ਼ੁਰੂ ਕੀਤਾ ਸੀ। ਜੋ ਗਰਮ ਸੁਭਾ ਨੇ ਸਮਝਿਆ ਨਾ। ਕੁਝ ਸਿਖਾਂ ਮਾਲੇਰਕੋਟਲੇ ਧਾਵਾ ਬੋਲ ਦਿਤਾ ਕਿਉਂਕਿ ਉਹ ਗਊ ਤੇ ਗਰੀਬ ਉਤੇ ਛੁਰੀ ਚਲਦੀ ਨਹੀਂ ਸਨ ਵੇਖ ਸਕਦੇ। ਇਹ ਸਾਕਾ 1872 ਜਨਵਰੀ ਦਾ ਹੈ ਇਹ ਜਥਾ 14 ਕੁ ਸਿਖਾਂ ਦਾ ਸੀ ਤੇ ਜਥੇ ਦਾ ਸਰਦਾਰ ਹੀਰਾ ਸਿੰਘ ਸੀ। ਮਲੇਰਕੋਟਲੇ ਗਊ ਦੇ ਕਾਤਲਾਂ ਨੂੰ ਸੋਧਿਆ। ਮੁਠ ਭੇੜ ਹੋਈ ਲੜਾਈ ਵਿਚ ਸਤ ਸਿੰਘ ਮਾਰੇ ਗਏ। ਕੁਝ ਜ਼ਖਮੀ ਹੋਏ। ਪਿੰਡ ਦੇ ਬਾਹਰ ਆ ਹੀਰਾ ਸਿੰਘ ਨੇ ਕਿਹਾ ਬਸ ਏਨਾਂ ਹੀ ਹੁਕਮ ਸੀ ਮੇਰੇ ਨੌਵੇਂ ਪਾਤਸ਼ਾਹ ਦਾ, ਜਿਸਨੇ ਜਾਣਾ ਹੈ ਚਲੇ ਜਾਵੇ। ਪਰ ਕੋਈ ਨਹੀਂ ਗਿਆ। ਸਭ ਨੇ ਆਪਾ ਸਮਰਪਣ ਕਰ ਦਿਤਾ। ਉਸ ਵਕਤ ਲੁਧਿਆਣੇ ਦਾ ਡਾ.ਸੀ. ਕਾਵਨ ਸੀ। ਸਭ ਨੂੰ ਮਲੇਰਕੋਟਲੇ ਲਿਆਂਦਾ ਗਿਆ। ਬਿਨਾਂ ਮੁਕਦਮਾਂ ਚਲਾਏ, ਕਾਵਨ ਨੇ, ਬਿਨਾਂ ਕੋਈ ਵੀ ਸਰਕਾਰੀ ਹੁਕਮ ਦੇ ਸਿਖਾਂ ਨੂੰ ਤੋਪਾਂ ਨਾਲ ਉਡਾਣ ਦਾ ਹੁਕਮ ਦੇ ਦਿਤਾ। ਖੁਲੇ ਮੈਦਾਨ ਵਿਚ

7 ਤੋਪਾਂ ਬੀੜੀਆਂ ਗਈਆਂ । ਸਿਖ ਹੱਸ ਹੱਸ ਅਗੇ ਆਉਂਦੇ ਗਏ, ਤੋਪ ਚਲਦੀ ਗਈ । ਇਹ ਪੰਜ ਤਤਾਂ ਦਾ ਸ਼ਰੀਰ ਜੋ ਪ੍ਰਮਾਤਮਾਂ ਨੇ ਬੜਾ ਸੰਵਾਰ 2 ਬਣਾਇਆ ਹੈ, ਮੁੜ ਤੱਤ ਬਣਦਾ ਗਿਆ । ਇਸ ਸ਼ਹੀਦੀ ਟੋਲੇ ਵਿਚ ਦੋ ਬਚੇ ਸਨ ਬਿਸ਼ਨ ਸਿੰਘ ਤੇ ਹਰਨਾਮ ਸਿੰਘ । ਹਰਨਾਮ ਸਿੰਘ ਤਾਂ ਤੋਪ ਨਾਲ ਉਡਿਆ ਤੇ ਬਿਸ਼ਨ ਸਿੰਘ ਦੀ ਬਹਾਦਰੀ ਸੁਣੋ । ਇਹ ਸਾਰਾ ਸਾਕਾ ਖੁਲੇ ਮੈਦਾਨ ਵਿਚ ਕੀਤਾ ਜਾ ਰਿਹਾ ਸੀ । ਇਕ ਪਾਸੇ ਖੜੀ ਦੁਨੀਆਂ ਦੇਖ ਰਹੀ ਸੀ । ਜਦੋਂ ਇਸ ਬਚੇ ਦੀ ਵਾਰੀ ਆਈ ਤਾਂ ਕਾਵਨ ਦੀ ਮੇਮ ਜੋ ਉਥੇ ਖੜੀ ਸਭ ਕੁਝ ਵੇਖ ਰਹੀ ਸੀ ਤ੍ਰਬਕ ਗਈ । ਆਖਣ ਲਗੀ ਇਹ 12 ਸਾਲ ਦਾ ਬਚਾ ਹੈ ਏਸਨੂੰ ਕੀ ਪਤਾ ਜ਼ਿੰਦਗੀ ਕੀ ਹੈ ਹੁਣੇ ਤੋਪ ਚਲੇਗੀ ਤੂੰਬਾ 2 ਹੋ ਜਾਵੇਗਾ ਇਹ ਕੋਮਲ ਸਰੀਰ । ਬੰਦ ਕਲੀ ਖਿਲਣ ਤੋਂ ਪਹਿਲਾਂ ਹੀ ਮਸਲ ਦਿਤੀ ਜਾਵੇਗੀ । ਇਹ ਠੀਕ ਨਹੀਂ ਏਸ ਨੂੰ ਛਡ ਦੇਵੋ । ਮੇਮ ਦੀ ਇਸ ਤੜਪ ਨੂੰ ਇਕ ਕਵੀ ਇਸ ਤਰਾਂ ਬਿਆਨ ਕਰਦਾ ਹੈ ।

ਮੇਮ ਆਖਦੀ ਸਾਹਿਬ ਨਾਂ ਮਾਰ ਇਸਨੂੰ,
ਤਰਸ ਕਰ ਕੁਝ ਏਸ ਨਾਦਾਨ ਉਤੇ ।
ਫਸਿਆ ਇਹ ਅਨਜਾਨ ਅਨਭੋਲ ਐਂਵੇਂ,
ਕੁਝ ਡਿਠਾ ਨਾਂ ਏਸ ਜਹਾਨ ਉਤੇ ।
ਸ਼ਕਲ ਵੇਖ ਇਸਦੀ ਅਕਲ ਗੁੰਮ ਹੋਵੇ,
ਲਰ ਬਧਾ ਸੂ ਕਿਵੇਂ ਮਰ ਜਾਨ ਉਤੇ ।
ਕਰੇ ਜੀ ਜਾਣੀ ਯੋਰਪ ਵਾਰ ਸੁਟਾਂ,
ਏਸ ਸ਼ੋਹਣਿਆਂ ਦੇ ਮਿਹਰਵਾਨ ਉਤੇ ।

(ਗਿਆਨੀ ਕਾਲਾ ਸਿੰਘ)

ਕਾਵਨ ਪਤਨੀ ਦਾ ਆਖਾ ਨਾ ਮੋੜ ਸਕਿਆ । ਆਖਣ ਲਗਾ ਇਕ ਸ਼ਰਤ ਤੇ ਛਡ ਸਕਦਾ ਹਾਂ "ਜੇ ਇਹ ਕਹਿ ਦੇਵੇ ਕਿ ਮੈਂ ਰਾਮ ਸਿੰਘ ਦਾ ਸਿਖ ਨਹੀਂ ।" ਮੇਮ ਖੁਸ਼ੀ ਨਾਲ ਫੁਲੀ ਨਾਂ ਸਮਾਈ । ਉਹ ਦੌੜ ਕੇ ਬਿਸ਼ਨ ਸਿੰਘ ਕੋਲ ਗਈ । ਇਸਨੂੰ ਸਮਝਾਉਣ ਲਗੀ, ਦੁਨੀਆਵੀ ਸੁਖਾਂ ਦਾ ਲਾਲਚ ਦੇ ਆਖਿਆ ਸੂ, ਕਿਉਂ ਜ਼ਿੰਦੜੀ ਗਵਾਣ ਲਗਾ ਹੈਂ ਤੂੰ, ਆਖ ਦੇ ਮੈਂ ਰਾਮ ਸਿੰਘ ਦਾ ਸਿਖ ਨਹੀਂ । ਸਾਹਿਬ ਜ਼ਿੰਦਗੀ ਬਖਸ਼ ਦੇਵੇਗਾ । ਪਰ ਉਹ ਭੋਲੀ ਕੀ ਜਾਣਦੀ ਸੀ ਸਿਖਾਂ ਦੇ

ਇਤਿਹਾਸ ਨੂੰ । ਕਾਵਨ ਸੋਚਦਾ ਸੀ ਉਹ ਮੌਤ ਤੋਂ ਡਰ ਗੁਰੂ ਰਾਮ ਸਿੰਘ ਦਾ ਖੇਹੜਾ ਛਡ ਦੇਵੇਗਾ। "ਪਰ ਉਸਨੂੰ ਇਹ ਬਿਲਕੁਲ ਭੁਲੇਖਾ ਲਗਾ ਸੀ । ਮਿ: ਕਾਵਨ ਨੂੰ ਪੰਜ ਪਾਣੀਆਂ ਦੇ ਸੂਰਮਿਆਂ ਦੇ ਫੌਲਾਦੀ ਮਨਾਂ ਦਾ ਅਗੇ ਕੋਈ ਤਜਰਬਾ ਨਹੀਂ ਸੀ । ਜੇ ਉਸ ਇਸ ਲੜਾਕਾ ਪੰਜਾਬ ਦੇ ਕੇਵਲ ਸੌ ਸਾਲਾ ਇਤਿਹਾਸ ਤੇ ਹੀ ਝਾਤੀ ਮਾਰੀ ਹੋਈ ਹੁੰਦੀ ਤਾਂ ਯਕੀਨਨ ਉਸਨੂੰ ਇਹ ਪਤਾ ਹੁੰਦਾ ਕਿ ਕੋਈ ਮੁੰਡਾ ਐਸੀ ਤਜਵੀਜ਼ ਦਾ ਕੀ ਉੱਤਰ ਦੇਵੇਗਾ । ਉਸਨੂੰ ਭੁਲ ਗਿਆ ਸੀ ਕਿਵੇਂ ਮੁਸਲਿਮ ਰਾਜ ਸਮੇਂ ਗਭਰੂ ਬਚੇ ਤੇ ਜਵਾਨ ਮੇਲਾ ਵੇਖਣ ਵਾਂਗ ਅਨ ਮਨੁਖੀ ਤਸੀਹਿਆਂ ਨਾਲ ਮੌਤ ਦੇ ਘਾਟ ਉਤਾਰ ਦਿਤੇ ਜਾਂਦੇ ਸਨ । ਮੁਸਲਮਾਨ ਹਾਕਮਾਂ ਵਲੋਂ ਇਸ ਧਰਤੀ ਦੀਆਂ ਮਨਖਾ-ਪੁਸ਼ਪ ਕਲੀਆਂ ਤੇ ਢਾਹੀਆਂ ਉਹਨਾਂ ਭਿਆਨਕ ਆਫਤਾਂ ਦੀਆਂ ਲੜੀਆਂ ਦਾ ਧਿਆਨ ਧਰੋ । ਕੁਝ ਇਕਨਾਂ ਨੂੰ ਇਟਾਂ ਵਾਂਗ ਨੀਹਾਂ ਵਿਚ ਚਿਣਕੇ ਮਾਰ ਦਿਤਾ । ਕੁਝ ਹੋਰਨਾਂ ਨੂੰ ਆਰਿਆਂ ਨਾਲ ਚੀਰਿਆ ਗਿਆ ਤੇ ਹੋਰਨਾਂ ਨੂੰ ਪੋਟਾ ਪੋਟਾ ਕਟਿਆ ਗਿਆ । ਨਿਰਸੰਦੇਹ ਤਾਰੀਖ ਮੁਸਲਮਾਨ ਤੇ ਅੰਗਰੇਜ ਹਾਕਮਾਂ ਥਲੇ, ਐਸੇ ਹਜਾਰਾਂ ਵਾਕਿਆਤ ਨਾਲ ਭਰੀ ਪਈ ਹੈ ਜਦ ਮਨੁਖ ਨੂੰ ਅਸਹਿ ਤੇ ਅਕਿਹ ਜ਼ੁਲਮਾਂ ਦਾ ਸ਼ਿਕਾਰ ਬਣਾਇਆ ਗਿਆ । ਇਸ ਸ਼ੈਤਾਨ ਨੂੰ ਇਹ ਭੁਲਣਾ ਨਹੀਂ ਸੀ ਚਾਹੀਦਾ ਕਿ ਜਦ ਤਕ ਗੁਰੂ ਗੋਬਿਦ ਸਿਘ ਦੇ ਲਾਡਲੇ ਸਪੂਤਾਂ ਦੀ ਯਾਦ ਭਾਰਤ ਦੀ ਇਸ ਧਰਤੀ ਤੇ ਕਾਇਮ ਹੈ ਉਹ ਰੇਡੀਅਮ ਦੇ ਜਰਰਿਆਂ ਵਾਂਗ ਚਾਨਣ ਤੇ ਜੀਵਨ ਲਾਟ ਦੀ ਆਸ ਧੜਕਾਂਦੀ ਰਹੇਗੀ ਅਤੇ ਇਸ ਧਰਤੀ ਦੇ ਬਚੇ ਆਪਣੇ ਧਰਮ ਤੇ ਜਨਮ ਭੂਮੀ ਲਈ ਕਈ ਦੁਖ ਸਿਰ ਲੈਣੋ ਤੇ ਕਰਬਾਨੀ ਕਰਨੋ ਨਾ ਸੰਘਣਗੇ । ਨ ਪੈਰ ਪਿਛੇ ਪਾਣਗੇ ।" (ਭਾਰਤੀ ਸੁਤੰਤਰਤਾ ਸੰਮਤ 1857 ਤੋਂ ਸੁਭਾਸ਼)

ਸੋ ਕਾਵਨ ਦੀ ਗਲ ਸੁਣ ਬਿਸ਼ਨ ਦਾ ਦਿਲ ਕ੍ਰੋਧ ਨਾਲ ਭਰ ਗਿਆ । ਅਖਾਂ ਖੂਨ ਡੋਲਣ ਲਗੀਆਂ । ਆਖਣ ਲਗਾ ਮੈਂ ਤੇਰੇ ਕੰਨ ਵਿਚ ਆਖ ਸਕਦਾ ਹਾਂ ਦੁਨੀਆਂ ਸਾਹਵੇਂ ਨਹੀਂ । ਮੋਮ ਖਿਲ ਉਠੀ ਕਾਵਨ ਖੁਸ਼ੀ ਨਾਲ ਫੂਲ ਗਿਆ ਬਿਨਾਂ ਸੋਚੇ ਸਿਰ ਨੀਵਾਂ ਕਰ ਦਿਤਾ । ਬਸ ਫੇਰ ਕੀ ਸੀ ਬਚੇ ਨੇ ਦਾੜੀ ਨੂੰ ਜਾ ਹਥ ਪਾਇਆ । ਐਸੀ ਖਿਚੀ ਕੇ ਕਾਵਨ ਕੁਰਲਾ ਉਠਿਆ । ਤਦ ਤਕ ਬਚੇ ਨੇ ਦਾੜੀ

ਨਹੀਂ ਛਡੀ ਜਦੋਂ ਤਕ ਕੋਲ ਖੜੇ ਰਖਵਾਰ ਨੇ ਤਲਵਾਰ ਮਾਰ ਉਸਦੇ ਹਥ ਸਰੀਰ ਨਾਲੋਂ ਅਢ ਨਹੀਂ ਕਰ ਦਿਤੇ। ਇਥੇ ਹੀ ਬਸ ਨਹੀਂ ਉਸਨੂੰ ਉਥੇ ਹੀ ਤਲਵਾਰ ਨਾਲ ਸ਼ਹੀਦ ਕਰ ਦਿਤਾ।ਇਸ ਤਰਾਂ 12 ਸਾਲਾਂ ਦਾ ਬਿਸ਼ਨ ਸਿੰਘ ਤਲਵਾਰ ਨਾਲ 13 ਸਾਲਾਂ ਦਾ ਹਰਨਾਮ ਸਿੰਘ ਤੋਪ ਨਾਲ ਸ਼ਹਾਦਤ ਪਾ ਬਾਕੀ ਸਿੰਘਾਂ ਨਾਲ ਜਾ ਮਿਲੇ।

ਇਸ ਤਰਾਂ ਆਪਣੇ ਪੁਰਵਜਾਂ ਦਾ ਇਤਿਹਾਸ ਸੰਵਾਂਰੀ ਰਖਿਆ। ਸ਼ਹੀਦਾਂ ਦਾ ਖੂਨ ਅਜਾਈਂ ਨਹੀਂ ਜਾਂਦਾ ਹਜਾਰਾਂ ਹੋਰ ਸ਼ਹੀਦਾਂ ਨੂੰ ਜਨਮ ਦਿੰਦਾ ਹੈ। ਤੁਹਾਨੂੰ ਪਤਾ ਪਤਾ ਤਾਂ ਹੈ ਉਧਮ ਸਿੰਘ ਨੇ ਜਲਿਆਂ ਵਾਲੇ ਬਾਗ ਦਾ ਸਾਕਾ ਵੇਖ ਬਚਪਨ ਤੋਂ ਹੀ ਸੋਂਹ ਖਾਧੀ ਸੀ ਕੇ ਇਸ ਦਾ ਬਦਲਾ ਲੈਕੇ ਰਹਾਂਗਾ। ਅਖੀਰ ਉਸਨੇ ਉਹ ਕਰ ਵਿਖਾਇਆ ਜੋ ਉਸਨੇ ਬਚਪਨ ਵਿਚ ਸੋਚਿਆ ਸੀ।

ਅਜ ਦੇਸ਼ ਅਜ਼ਾਦ ਹੈ। ਉਨਾਂ ਸ਼ਹੀਦਾਂ ਦੀ ਯਾਦ ਵਿਚ ਹਰ ਸਾਲ ਜੋੜ ਮੇਲੇ ਲਗਦੇ ਹਨ। ਸਾਹਿਬ ਜਾਦਿਆਂ ਨੂੰ ਜਿਥੇ ਨੀਹਾਂ ਵਿਚ ਚੁਣਵਾਇਆ ਗਿਆ ਉਥੇ ਗੁਰਦੁਆਰਾ ਫਤਹਿਗੜ ਸਾਹਿਬ, ਜਿਥੇ ਸਸਕਾਰ ਕੀਤਾ ਗਿਆ ਗੁਰੂਦੁਆਰਾ ਜੋਤੀ ਸਰੂਪ ਮੌਜੂਦ ਹੈ। ਹਕੀਕਤ ਰਾਏ ਦੀ ਯਾਦ ਵਿਚ ਲਾਹੌਰ ਆਜ਼ਾਦੀ ਤੋਂ ਪਹਿਲਾਂ ਮੇਲਾ ਲਗਦਾ ਸੀ। ਮਲੇਰ ਕੋਟਲੇ ਹਰ ਸਾਲ 17-18 ਜਨਵਰੀ ਨੂੰ ਉਨਾਂ ਸਿਖਾਂ ਨੂੰ ਸਰ-ਧਾਂਜਲੀਆਂ ਅਰਪਣ ਕੀਤੀਆਂ ਜਾਂਦੀਆਂ ਹਨ। ਪਰ ਅਜੇ ਵੀ ਕਈ ਸ਼ਹੀਦੀ ਯਾਦਗਾਰਾਂ ਸਥਾਪਤ ਨਹੀਂ ਕੀਤਿਆਂ ਗਈਆਂ। ਸਾਡਾ ਤੇ ਸਰਕਾਰ ਦਾ ਧਿਆਨ ਉਹਨਾਂ ਵਲ ਨਹੀਂ। ਅਜ ਅੰਤਰਰਾਸ਼ਟਰੀ ਬਾਲ ਵਰਸ਼ ਮਨਾਇਆ ਜਾ ਰਿਹਾ ਹੈ। ਜਿਥੇ ਬਚਿਆਂ ਦੀ ਪੜਾਈ ਲਿਖਾਈ ਤੇ ਸੇਹਿਤ ਭਲਾਈ ਵਲ ਕਦਮ ਚੁਕੇ ਜਾ ਰਹੇ ਹਨ। ਉਥੇ ਉਨ੍ਹਾਂ ਵਿਚ ਸਮਾਜਿਕ ਤੇ ਧਾਰਮਿਕ ਸੁਧਾਈ ਲਿਆਉਣ ਲਈ, ਉਨਾਂ ਦੇ ਵਿਰਸੇ ਤੋਂ ਜਾਣੂ ਕਰਵਾਇਆ ਜਾਣਾ ਚਾਹੀਦਾ ਹੈ। ਉਨਾਂ ਨੂੰ ਪਤਾ ਹੋਵੇ ਸਾਡੇ ਪੁਰਵਜ਼ ਕੀ ਸਨ ਕੀ ਉਨਾਂ ਦਾ ਕਰਤਵ ਸੀ। ਜਵਾਹਰ ਲਾਲ ਨੇਹਿਰੂ ਆਖਿਆ ਕਰਦੇ ਸਨ "ਅੱਜ ਦੇ ਬੱਚੇ ਨਵੇਂ ਭਾਰਤ ਦੇ ਉਸਰਈਏ ਹੋਣਗੇ ਤੇ ਦੇਸ਼ ਦਾ ਭਵਿਖ ਨਿਰਭਰ ਇਸ ਗਲ ਉਤੇ ਹੈ ਕੇ ਅਸੀਂ ਆਪਣੇ ਬਚਿਆਂ ਦੀ ਪਾਲਣਾ ਕਿਸ ਤਰੀਕੇ ਨਾਲ ਕਰਦੇ ਹਾਂ।"

ਤੇ ਫਿਰ ਕਿਉਂ ਨਾ ਬਚਿਆਂ ਦੀ ਠੀਕ ਦੇਖ ਰੇਖ ਕੀਤੀ ਜਾਵੇ। ਕੋਈ ਕਮੀ ਨਾ ਛਡੀ ਜਾਵੇ ਉਨਾਂ ਨੂੰ ਚੰਗੇ ਨਾਗਰਿਕ ਬਣਾਉਣ ਵਿਚ। ਜੇ ਕੋਈ ਅਜ ਕਮੀ ਰਹਿ ਗਈ ਤਾਂ ਸਾਡਾ ਆਉਣ ਵਾਲਾ ਕਲ ਰੋਸ਼ਨ ਨਹੀਂ ਹੋਵੇਗਾ।

# ਨਾਮਧਾਰੀ ਤੇ ਮਹਾਰਾਜਾ ਦਲੀਪ ਸਿੰਘ

**ਡਾ: ਫੌਜਾ ਸਿੰਘ ਜੀ,**
ਪੀ. ਐਚ. ਡੀ.,
ਪੰਜਾਬੀ ਯੂਨੀਵਰਸਿਟੀ, ਪਟਿਆਲਾ ।

[ਡਾ: ਫੌਜਾ ਸਿੰਘ ਅਜ ਕਲ ਪੰਜਾਬੀ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਵਿਚ ਇਤਿਹਾਸ ਦੇ ਪ੍ਰੋਫੈਸਰ ਹਨ । ਇਹਨਾਂ ਨੇ ਪੰਜਾਬ ਦੇ ਇਤਿਹਾਸ ਸਬੰਧੀ 25 ਤੋਂ ਵਧ ਪੁਸਤਕਾਂ ਲਿਖੀਆਂ ਤੇ ਸੰਪਾਦਿਤ ਕੀਤੀਆਂ ਹਨ । ਨਾਮਧਾਰੀ ਇਤਿਹਾਸ ਤੇ ਇਹਨਾਂ ਦੀ ਪੁਸਤਕ ਕੂਕਾ ਮੂਵਮੈਂਟ ਜਗਤ ਪ੍ਰਸਿਧ ਹੈ । ਇਹ ਪੁਸਤਕ ਅੰਗਰੇਜ਼ੀ ਭਾਸ਼ਾ ਵਿਚ ਹੈ ।] —ਸੰਪਾਦਕ



ਪੰਜਾਬ ਵਿਚ ਬਰਤਾਨਵੀ ਸਾਮਰਾਜ ਦੇ ਵਿਰੁਧ ਸਭ ਤੋਂ ਪਹਿਲਾਂ ਅਵਾਜ਼ ਉਠਾਉਣ ਵਾਲੇ ਨਾਮਧਾਰੀ ਜਨ । ਜਿਨ੍ਹਾਂ ਨੇ ਆਪਣੇ ਰਹਿਬਰ ਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਜਿਥੇ ਸਮਾਜ ਵਿਚੋਂ ਧਾਰਮਕ ਤੇ ਸਮਾਜਕ ਬੁਰਾਈਆਂ ਕਢਣ ਲਈ ਜਤਨ ਕੀਤੇ ਉਥੇ ਨਾਲ ਨਾਲ ਬਦੇਸ਼ੀ ਸ਼ਾਸਨ ਦੀ ਕੜੀ ਆਲੋਚਨਾ ਵੀ ਕੀਤੀ ਅਤੇ ਜਨਤਾ ਵਿਚ ਇਸ ਦੀ ਵਿਰੋਧਤਾ ਲਈ ਸਾਹਸ ਭਰਿਆ । ਅੰਗਰੇਜ਼ਾਂ ਨੇ ਸੰਨ 1849 ਵਿਚ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਸੀ । ਉਦੋਂ

ਤੋਂ ਹੀ ਈਸਾਈ ਪਾਦਰੀਆਂ ਨੇ ਆਪਣੇ ਮਤ ਦੇ ਪ੍ਰਚਾਰ ਦੀ ਤਾਬੜਤੋੜ ਮੁਹਿੰਮ ਸ਼ੁਰੂ ਕਰ ਦਿੱਤੀ ਸੀ। ਇਹ ਪ੍ਰਚਾਰਕ ਭਾਰਤੀ ਧਰਮਾਂ ਦੇ ਹਰੇ ਬਾਗ ਵਿਖਾਉਂਦੇ ਸਨ। ਵਿਦਿਅਕ ਸੰਸਥਾਵਾਂ ਤੇ ਹਸਪਤਾਲ, ਭਾਵੇਂ ਈਸਾਈ ਮਿਸ਼ਨਾਂ ਦੇ ਹੋਣ ਭਾਵੇਂ ਸਰਕਾਰ ਦੇ, ਸਭ ਦੇ ਸਭ ਈਸਾਈ ਮਤ ਦੇ ਪ੍ਰਚਾਰ ਦੇ ਅੱਡੇ ਬਣੇ ਹੋਏ ਸਨ। ਥਾਂ ਪਰ ਥਾਂ ਗਊ ਹਤਿਆ ਲਈ ਬੁਚੜਖਾਨੇ ਖੋਲ੍ਹੇ ਜਾ ਰਹੇ ਸਨ। ਕਈ ਬੁਚੜਖਾਨੇ ਤਾਂ ਉਚੇਚੇ ਤੌਰ ਤੇ ਸਿਖ ਧਰਮ ਅਸਥਾਨਾਂ ਦੇ ਨੇੜੇ ਬਣਾਏ ਗਏ ਸਨ, ਜਿਸ ਦਾ ਭਾਵ ਉਹਨਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਹੀ ਹੋ ਸਕਦਾ ਸੀ। ਲੋਕਾਂ ਦੇ ਸਦੀਆਂ ਤੋਂ ਚਲੇ ਆ ਰਹੇ ਰਿਵਾਜਾਂ ਵਿਚ ਵੀ ਦਖਲ ਦਿਤਾ ਜਾ ਰਿਹਾ ਸੀ ਅਤੇ ਉਹਨਾਂ ਦੀ ਬਿਨਾਂ ਰੋਕ ਟੋਕ ਕੜੀ ਆਲੋਚਨਾ ਕੀਤੀ ਜਾ ਰਹੀ ਸੀ। ਕਿਸੇ ਨੂੰ ਸਵੈ-ਰਖਿਆ ਲਈ ਵੀ ਕੋਈ ਹਥਿਆਰ ਬਣਾਉਣ ਜਾਂ ਰਖਣ ਦੀ ਆਗਿਆ ਨਹੀਂ ਸੀ। ਫਿਰ ਨਸਲੀ ਵਿਤਕਰਾ ਬਹੁਤ ਜ਼ਿਆਦਾ ਸੀ। ਅੰਗਰੇਜ਼ ਆਪਣੇ ਆਪ ਨੂੰ ਵੱਡਾ ਤੇ ਭਾਰਤੀਆਂ ਨੂੰ ਨੀਵਾਂ ਸਮਝਦੇ ਸਨ ਅਤੇ ਉਹਨਾਂ ਨਾਲ ਵਿਵਹਾਰ ਵੀ ਇਸੇ ਤਰ੍ਹਾਂ ਕੀਤੀ ਜਾਂਦਾ ਸੀ। ਨਾਮਧਾਰੀ ਗੁਰੂ ਰਾਮ ਸਿੰਘ ਤੇ ਉਹਨਾਂ ਦੇ ਅਨੁ-ਯਾਈਆਂ ਨੂੰ ਮਹਿਸੂਸ ਹੋਇਆ ਕਿ ਨਾ ਕੇਵਲ ਉਹਨਾਂ ਦਾ ਧਰਮ ਹੀ ਖਤਰੇ ਵਿਚ ਹੈ ਸਗੋਂ ਉਹ ਸਾਰੀਆਂ ਕਦਰਾਂ ਕੀਮਤਾਂ ਤੇ ਉਹ ਸਾਰੇ ਰਸਮੋਂ ਰਿਵਾਜ ਜੋ ਉਹਨਾਂ ਦੀ ਸੰਸਕ੍ਰਿਤੀ ਦੀ ਬੁਨਿਆਦ ਸਨ, ਜੜ੍ਹਾਂ ਤੋਂ ਪੁਟੇ ਜਾ ਰਹੇ ਸਨ। ਇਸ ਘੋਰ ਸਮਸਿਆ ਦਾ ਇਕੋ ਇਕ ਇਲਾਜ ਜੋ ਉਹਨਾਂ ਦੇ ਮਨ ਵਿਚ ਆਇਆ, ਉਹ ਅੰਗਰੇਜ਼ੀ ਰਾਜ ਨੂੰ ਖਤਮ ਕਰਕੇ ਮੁੜ ਪੰਜਾਬ ਵਿਚ ਆਜ਼ਾਦ ਖਾਲਸਾ ਰਾਜ ਸਥਾਪਿਤ ਕਰਨਾ ਸੀ। ਉਸ ਵਿਚ ਕੁਝ ਊਣਤਾਈਆਂ ਭਲੇ ਹੀ ਹੋਣ ਪਰ ਆਜ਼ਾਦੀ ਦੀਆਂ ਊਣਤਾਈਆਂ ਗੁਲਾਮੀ ਦੇ ਅਨਰਥਾਂ ਨਾਲੋਂ ਹਰ ਹਾਲਤ ਵਿਚ ਚੰਗੀਆ ਸਨ। ਦੂਜੇ ਪਾਸੇ 1857 ਦੇ ਵਿਦਰੋਹ ਤੋਂ ਬਾਅਦ ਅੰਗਰੇਜ਼ਾਂ ਦੀ ਦਸ਼ਾ ਉਸ ਸਹਿਮੇ ਹੋਏ ਮਨੁਖ ਵਰਗੀ ਬਣ ਗਈ ਸੀ ਜੋ ਸਪ ਤੋਂ ਡਰਿਆ ਹੋਇਆ ਰਸੀ ਤੋਂ ਵੀ ਡਰਨ ਲਗ ਪੈਂਦਾ ਹੈ ਅਤੇ ਡਰ, ਜਿਵੇਂ ਕਿ ਸਭ ਮੰਨਦੇ ਹਨ। ਸਭ ਬੁਰਾਈਆਂ ਦੀ ਮਾਂ ਹੈ। ਇਸ ਕਾਰਨ ਅੰਗਰੇਜ਼ੀ ਸਰਕਾਰ ਨੇ ਨਾ ਆਉ ਦੇਖਿਆ ਨਾ ਤਾਉ, ਨਿਰਦੈਤਾ ਤੇ ਸਖਤੀ ਨਾਲ ਨਾਮਧਾਰੀ ਲਹਿਰ, ਜੋ ਉਸ ਸਮੇਂ ਕੂਕਾ ਲਹਿਰ ਦੇ ਨਾਂ ਨਾਲ ਪ੍ਰਸਿਧ ਸੀ, ਨੂੰ ਦਬਾਉਣ ਲਈ ਕੋਈ ਕਸਰ ਨਾ ਛਡੀ। ਸਮੁਚੀ

ਨਾਮਧਾਰੀ ਜਥੇਬੰਦੀ ਨੂੰ ਗੈਰ-ਕਾਨੂੰਨੀ ਕਰਾਰ ਦੇ ਦਿਤਾ ਗਿਆ। ਭੈਣੀ ਸਾਹਿਬ ਵਿਚ ਪੁਲੀਸ ਦੀ ਚੌਂਕੀ ਬਿਠਾ ਦਿਤੀ ਗਈ। ਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਸੂਬਿਆਂ ਨੂੰ ਜਲਾ ਵਤਨ ਕਰ ਦਿਤਾ ਗਿਆ। ਲਗਭਗ 66 ਨਾਮਧਾਰੀ ਸਿੰਘਾਂ ਨੂੰ ਮਲੇਰ ਕੋਟਲੇ ਵਿਚ ਤੋਪਾਂ ਨਾਲ ਉੜਾ ਦਿਤਾ ਗਿਆ।

ਪਰ ਸਰਕਾਰ ਦੀਆਂ ਸਖਤੀਆਂ ਨਾਮਧਾਰੀ ਜਥੇਬੰਦੀ ਨੂੰ ਖਤਮ ਨਾ ਕਰ ਸਕੀਆਂ। ਬਾਬਾ ਰਾਮ ਸਿੰਘ ਜੀ ਦਾ ਆਰੰਭਿਆ ਕੰਮ ਬਾਬਾ ਬੁਧ ਸਿੰਘ ਜੀ ਨੇ ਚਾਲੂ ਰਖਿਆ। ਅੰਤਰ ਕੇਵਲ ਇੰਨਾ ਸੀ ਕਿ ਜੋ ਕੰਮ ਪਹਿਲਾਂ ਖੁਲੇ ਬਾਜ਼ਾਰ ਹੁੰਦਾ ਸੀ। ਉਹ ਹੁਣ ਸਰਕਾਰ ਦੀ ਚੌਕਸੀ ਦੇ ਕਾਰਨ ਖੁਫੀਆ ਤੌਰ ਤੇ ਕੀਤਾ ਜਾਣ ਲਗਾ। ਸੂਰਬੀਰ ਨਾਮਧਾਰੀ ਸਿੰਘ ਹਥੇਲੀ ਤੇ ਜਾਨ ਟਿਕਾ ਕੇ ਬਰਮਾ ਜਾਂਦੇ ਅਤੇ ਆਪਣੇ ਗੁਰੂ ਜੀ ਦੇ ਦਰਸ਼ਨ ਕਰਕੇ ਉਨ੍ਹਾਂ ਤੋਂ ਉਦੇਸ਼ ਲੈ ਕੇ ਮੁੜ ਘਰ ਆ ਜਾਂਦੇ। ਉਸ ਜ਼ਮਾਨੇ ਵਿਚ ਰੂਸ ਤੇ ਬਰਤਾਨੀਆਂ ਦੀ ਆਪਸ ਵਿਚ ਬੜੀ ਦੁਸ਼ਮਣੀ ਸੀ। ਇਸ ਲਈ ਬਰਤਾਨਵੀ ਸਰਕਾਰ ਦੇ ਵਿਰੁਧ ਰੂਸੀ ਸਹਾਇਤਾ ਦੀ ਆਸ ਵਿਚ ਸੂਬਾ ਗੁਰਚਰਨ ਸਿੰਘ ਤੇ ਸੂਬਾ ਬਿਸ਼ਨ ਸਿੰਘ ਵਰਗੇ ਬੁਲੰਦ-ਹਿੰਮਤ ਵਿਅਕਤੀਆਂ ਨੇ ਰੂਸੀ ਅਧਿਕਾਰੀਆਂ ਨਾਲ ਸੰਪਰਕ ਪੈਦਾ ਕੀਤਾ।

ਅਜਿਹੇ ਹਾਲਾਤ ਵਿਚ ਹੀ ਹਿੰਦੁਸਤਾਨ ਵਿਚ ਖ਼ਬਰ ਪੁਜੀ ਕਿ ਪੰਜਾਬ ਦਾ ਆਖਰੀ ਬਾਦਸ਼ਾਹ ਮਹਾਰਾਜਾ ਦਲੀਪ ਸਿੰਘ ਬਰਤਾਨੀਆ ਦੀ ਸਰਕਾਰ ਤੋਂ ਨਿਰਾਸ ਹੋ ਕੇ ਵਾਪਸ ਆਪਣੇ ਦੇਸ਼ ਵਿਚ ਆ ਰਿਹਾ ਹੈ। ਇਹ ਗਲ ਸੰਨ 1886 ਦੀ ਹੈ। ਦਲੀਪ ਸਿੰਘ ਦੀ ਵਾਪਸੀ ਦੀ ਖਬਰ ਸੁਣਕੇ ਨਾਮਧਾਰੀਆਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਅਤੇ ਉਹ ਤੀਬਰਤਾ ਨਾਲ ਮਹਾਰਾਜਾ ਸਾਹਿਬ ਦੀ ਉਡੀਕ ਕਰਨ ਲਗੇ। ਉਹਨਾਂ ਦੇ ਉਤਸ਼ਾਹ ਦਾ ਇਥੋਂ ਅਨੁਮਾਨ ਲਗ ਸਕਦਾ ਹੈ ਕਿ ਤੁਰੰਤ ਚਾਰ ਆਦਮੀਆਂ ਦੀ ਇਕ ਟੋਲੀ ਮਹਾਰਾਜਾ ਦੇ ਸਵਾਗਤ ਲਈ ਬੰਬਈ ਲਈ ਰਵਾਨਾ ਹੋ ਪਈ। ਇਸੇ ਸਮੇਂ ਇਕ ਉਰਦੂ ਪੁਸਤਕ ਖੁਰਸ਼ੀਦ ਖਾਲਸਾ ਨਾਮੀ ਲਾਹੌਰ ਵਿਚ ਛਾਪੀ ਗਈ। ਉਸਦਾ ਕਰਤਾ ਬਾਵਾ ਨਿਹਾਲ ਸਿੰਘ ਤੇ ਉਸ ਦਾ ਭਾਈ ਸਰਮੁਖ ਸਿੰਘ ਦੋਵੇਂ ਨਾਮਧਾਰੀ ਲਹਿਰ ਦੇ ਹਮਦਰਦ ਸਨ। ਜਿਸ ਛਾਪੇਖਾਨੇ ਵਿਚ ਇਹ ਛਪੀ ਉਸ ਦਾ ਮਾਲਿਕ ਦੀਵਾਨ ਬੂਟਾ ਸਿੰਘ ਵੀ ਨਾਮਧਾਰੀ ਵਿਚਾਰਾਂ ਦਾ ਸੀ। ਇਸ ਪੁਸਤਕ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਜੀ ਤੇ ਉਹਨਾਂ

ਦੇ ਪ੍ਰੋਗਰਾਮ ਦੀ ਬੜੀ ਉਸਤਤ ਕੀਤੀ ਗਈ ਸੀ। ਇਸ ਵਿਚ ਮਹਾਰਾਜਾ ਦਲੀਪ ਸਿੰਘ ਦੀ ਅਗਵਾਈ ਹੇਠ ਖਾਲਸਾ ਰਾਜ ਦੀ ਬਹਾਲੀ ਦਾ ਜ਼ਿਕਰ ਵੀ ਸੀ। ਫਰੰਗੀ ਸਰਕਾਰ ਨੂੰ ਇਹ ਪੁਸਤਕ ਗੋਲੀ ਵਾਂਗੂ ਲਗੀ ਅਤੇ ਉਸਨੇ ਤੁਰੰਤ ਇਸ ਨੂੰ ਜ਼ਬਤ ਕਰਨ ਦਾ ਹੁਕਮ ਜਾਰੀ ਕਰ ਦਿਤਾ।

ਉਪਰੋਕਤ ਘਟਨਾਵਾਂ ਤੋਂ ਸਰਕਾਰ ਨੂੰ ਡਰ ਹੋ ਗਿਆ ਕਿ ਕਿਤੇ ਮਹਾਰਾਜਾ ਦਲੀਪ ਸਿੰਘ ਦੀ ਵਾਪਸੀ ਤੇ ਪੰਜਾਬ ਵਿਚ ਗੜਬੜ ਨਾ ਹੋ ਜਾਏ। ਇਸ ਲਈ ਮਹਾਰਾਜਾ ਸਾਹਿਬ ਨੂੰ ਅਦਨ ਦੀ ਬੰਦਰਗਾਹ ਤੋਂ ਹੀ ਵਾਪਸ ਮੋੜ ਦਿਤਾ ਗਿਆ। ਪਰ ਉਹਨਾਂ ਦਾ ਇਰਾਦਾ ਪੱਕਾ ਸੀ। ਉਹਨਾਂ ਦੇ ਇੰਗਲੈਂਡ ਵਾਪਸ ਜਾਣ ਦਾ ਸੁਆਲ ਹੀ ਨਹੀਂ ਸੀ। ਉਹ ਫਰਾਂਸ ਤੇ ਜਰਮਨੀ ਹੁੰਦੇ ਹੋਏ ਰੂਸ ਪਹੁੰਚ ਗਏ। ਉਹਨਾਂ ਨੂੰ ਉਮੀਦ ਸੀ ਕਿ ਰੂਸ ਉਹਨਾਂ ਦੀ ਭਾਰਤ ਤੇ ਚੜ੍ਹਾਈ ਕਰਨ ਵਿਚ ਮਦਦ ਕਰੇਗਾ। ਇਹ ਖਬਰ ਸੁਣਕੇ ਇਕ ਵਾਰ ਫਿਰ ਨਾਮਧਾਰੀ ਹਲਕਿਆਂ ਵਿਚ ਖੁਸ਼ੀ ਦੇ ਸ਼ਾਦਿਆਨੇ ਵਜਣੇ ਸ਼ੁਰੂ ਹੋਏ। ਹੁਸ਼ਿਆਰਪੁਰ ਜ਼ਿਲੇ ਦੇ ਪਿੰਡ ਚੂਰਾ ਵਿਖੇ 23 ਜੁਲਾਈ, 1887 ਨੂੰ ਇਕ ਮੇਲਾ ਕੀਤਾ ਗਿਆ। ਉਸ ਮੇਲੇ ਵਿਚ ਦਸਿਆ ਗਿਆ ਕਿ ਸੂਬਾ ਬਿਸ਼ਨ ਸਿੰਘ ਤੇ ਮਹਾਰਾਜਾ ਦਲੀਪ ਸਿੰਘ ਰੂਸ ਵਿਚ ਇਕੱਠੇ ਹੋ ਗਏ ਹਨ। ਇਸ ਨਾਲ ਉਹਨਾਂ ਦੇ ਦਿਲ ਉਤਸ਼ਾਹ ਨਾਲ ਭਰ ਗਏ ਕਿਉਂਕਿ ਹੁਣ ਉਹਨਾਂ ਨੂੰ ਪੂਰਾ ਯਕੀਨ ਸੀ ਕਿ ਰੂਸ ਜ਼ਰੂਰ ਹੀ ਭਾਰਤ ਉਤੇ ਹਮਲਾ ਕਰਕੇ ਇਥੋਂ ਅੰਗਰੇਜ਼ਾਂ ਦਾ ਬੋਰੀਆ ਬਿਸਤਰਾ ਚੁਕਵਾ ਦੇਵੇਗਾ। ਇਸ ਖੁਸ਼ੀ ਵਿਚ ਹਵਨ ਕਰਕੇ ਚੰਡੀ ਦਾ ਪਾਠ ਕੀਤਾ ਗਿਆ।

ਛੇਤੀ ਹੀ ਮਗਰੋਂ ਕੁਝ ਨਾਮਧਾਰੀ ਸਿੰਘਾਂ ਨੂੰ ਚਿੱਠੀਆਂ ਤੇ ਸੁਗਾਤਾਂ ਦੇ ਕੇ ਰੂਸ ਵਿਚ ਮਹਾਰਾਜਾ ਦਲੀਪ ਸਿੰਘ ਨੂੰ ਮਿਲਣ ਲਈ ਤੋਰਿਆ ਗਿਆ। ਜਦੋਂ ਇਹ ਈਰਾਨ ਦੇ ਸ਼ਹਿਰ ਮਸ਼ਹਦ ਵਿਚੋਂ ਦੀ ਗੁਜ਼ਰ ਰਹੇ ਸਨ, ਇਕ ਅੰਗਰੇਜ਼ ਜਨਰਲ ਮੈਕਲੀਨ ਨਾਮੀ ਨੇ ਉਹਨਾਂ ਨੂੰ ਵੇਖ ਲਿਆ ਅਤੇ ਇਸ ਬਾਰੇ ਸੂਚਨਾ ਹਿੰਦੁਸਤਾਨ ਦੀ ਸਰਕਾਰ ਨੂੰ ਭੇਜ ਦਿਤੀ। ਇਸ ਪਰ ਸਰਕਾਰ ਨੇ ਇਕ ਜਸੂਸ ਏ. ਐਸ. ਨੂੰ ਹੁਕਮ ਦਿੱਤਾ ਕਿ ਉਹ ਪਿਛਾ ਕਰਕੇ ਇਹਨਾਂ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰੇ। ਉਹ ਇਹਨਾਂ ਬਾਰੇ ਤਾਂ ਕੁਝ ਨਾ ਕਰ ਸਕਿਆ ਪਰ ਸੂਬਾ ਗੁਰਚਰਨ ਸਿੰਘ ਨੂੰ ਪਕੜਾਉਣ ਵਿਚ ਜ਼ਰੂਰ ਕਾਮਯਾਬ ਹੋ ਗਿਆ।

(ਵੇਖੋ ਪੰਨਾ 73)



ਸ੍ਰੀ ਜੀਵਨ ਨਗਰ ਪਸੂ ਪ੍ਰਦਰਸ਼ਨੀ (ਸੰਮਤ ੨੦੧੫—ਸੰਨ ੧੯੫੯) ਵਿਖੇ ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਚੌਧਰੀ ਰਾਮ ਨਾਰਾਯਣ ਜੀ (ਪ੍ਰਧਾਨ ਮੰਤ੍ਰੀ ਦੇ ਪ੍ਰਤੀਨਿਧ)

# ਨੂਰੀ ਸ਼ਕਤੀ ਦਾ ਸੋਮਾ ਕੇਸ

**ਕੇਸ** ਮੁਢ ਕਦੀਮ ਤੋਂ ਹੀ ਸਾਡਾ ਗੌਰਵ ਹਨ। ਅਜ ਭਾਵੇਂ ਹਰੇਕ ਹਿੰਦੂ ਵੀਰ ਸਿਰ ਮੁਨਾਈ ਤੇ ਦਾੜ੍ਹੀ ਸ਼ੇਵਨ ਕੀਤੀ ਹਾਲਤ ਵਿਚ ਦਿਸ ਆਉਂਦਾ ਹੈ, ਪਰ ਪੁਰਾਤਨ ਹਿੰਦੂ ਧਰਮ ਅਨੁਸਾਰ ਕੇਸ ਮੁਨਾਉਣਾ ਵਿਵਰਜਤ ਹੈ। ਹਿੰਦੂ ਧਰਮ ਦੀਆਂ ਧਾਰਮਕ ਪੁਸਤਕਾਂ ਜਿਹਾ ਕਿ ਰਿਗ ਵੇਦ, ਅਥਰ ਵੇਦ, ਯੁਜਰ ਵੇਦ—ਹੇਠ ਲਿਖੇ ਵਖ 2 ਸਲੋਕਾਂ ਤੇ ਮੰਤਰਾਂ ਰਾਹੀਂ 'ਕੇਸਾਂ' ਦੀ ਮਹਾਨਤਾ ਦਰਸਾਉਂਦੀਆਂ ਹਨ।

ੳ) ਹਰ ਇਕ ਇਨਸਾਨ ਨੂੰ ਕੇਸ ਰਖਣੇ ਚਾਹੀਦੇ ਹਨ।

(ਰਿਗ ਵੇਦ, ਮੰਤਰ ੬, ਸੂਤਰ ਪਦ ਮੰਡਲ ੨)

ਅ) ਕੇਸ ਨਹੀਂ ਕਟਣੇ, ਛਾਤੀ ਤੇ ਹਥ ਨਹੀਂ ਮਾਰਨੇ।

(ਅੱਖਰ ਵੇਦ, ਕਾਂਡ ੧੯, ਸੂਤਰ ੩੨)

ੲ) ਦਾੜ੍ਹੀਆਂ ਮੁਛਾਂ ਵਾਲੇ ਸ਼ੇਰ ਹੁੰਦੇ ਹਨ।

(ਯੁਜਰ ਵੇਦ ਪੰਨਾ ੧੦੩੬)

ਸ) ਪੂਰਾ ਕਰੋ ਹੱਜ ਨੂੰ ਤੇ ਉਮਰਾਂ ਨੂੰ ਵਾਸਤੇ ਅਲਾ ਦੇ......ਤੇ ਨਾ ਮੁਨਾਉ ਸਿਰਾਂ ਆਪਣਿਆਂ ਨੂੰ।

(ਕੁਰਾਨ ਸ਼ਰੀਫ ਸਿਪਾਰਾ ੨, ਸੂਰਤ ਬਕਰ ਆਇਤ ੧੯੫)

ਜੇ ਅਸੀਂ ਪੁਰਾਤਨ ਰਿਸ਼ੀਆਂ ਮੁਨੀਆਂ, ਅਵਤਾਰਾਂ ਪੈਗੰਬਰਾਂ, ਵਲੀ ਭਗਤਾਂ ਦੇ ਜੀਵਨ ਵਲ ਨਜ਼ਰ ਮਾਰੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਸਭ ਕੇਸਾਧਾਰੀ ਸਨ—ਜਿਵੇਂ ਬ੍ਰਹਮਾ ਜੀ, ਵਿਸ਼ਨੂੰ ਜੀ, ਸ੍ਰੀ ਰਾਮ ਚੰਦਰ ਜੀ, ਸ੍ਰੀ ਕ੍ਰਿਸ਼ਨ ਜੀ,

ਹਜ਼ਰਤ ਮੁਹੰਮਦ ਸਾਹਿਬ, ਈਸਾ ਮਸੀਹ ਆਦਿ।

ਇਸਲਾਮ ਧਰਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਦੇ ਕੁਝ ਪਵਿੱਤਰ ਵਾਲ ਅੱਜ ਵੀ ਕਸ਼ਮੀਰ ਦੀ ਘਾਟੀ ਵਿਚ ਸੰਭਾਲ ਕੇ ਰਖੇ ਹੋਏ ਹਨ। ਕੁਝ ਸਮਾਂ ਪਹਿਲਾਂ ਇਹਨਾਂ ਵਾਲਾਂ ਦੇ ਗੁੰਮ ਹੋ ਜਾਣ ਨਾਲ ਜੋ ਹਲਚਲ ਮਚੀ ਸੀ, ਉਹ ਬਿਆਨ ਤੋਂ ਬਾਹਰ ਹੈ।

### ਕੇਸ ਅਤੇ ਸਿੱਖ ਗੁਰੂ—

ਕਈ ਸੱਜਣ ਜੋ ਗੁਰ-ਇਤਿਹਾਸ ਤੋਂ ਅਣਜਾਣ ਹਨ, ਕਹਿੰਦੇ ਹਨ ਕਿ ਕੇਸ ਰੱਖਣ ਦਾ ਹੁਕਮ ਸਿਰਫ ਦਸਵੇਂ ਪਾਤਸ਼ਾਹ ਜੀ ਨੇ ਹੀ ਦਿਤਾ। ਪਰ ਇਤਿਹਾਸ ਦੀ ਪੜਤਾਲ ਕਰਨ ਤੋਂ ਪਤਾ ਲਗਦਾ ਹੈ ਕਿ ਕੇਸ ਰਖਣ ਦਾ ਉਪਦੇਸ਼ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਅਰੰਭ ਹੋ ਗਿਆ ਸੀ। ਗੁਰੂ ਸਾਹਿਬ ਆਪ ਕੇਸਾਧਾਰੀ ਸਨ ਅਤੇ ਮੱਕੇ ਵਿਚ ਪੀਰ ਬਹਾਉਦੀਨ ਨਾਲ ਹੋਈ ਗੋਸ਼ਟ ਵਿਚ ਆਪ ਜੀ ਨੇ ਪੀਰ ਜੀ ਨੂੰ ਕੇਸ ਰਖਣ ਦਾ ਉਪਦੇਸ਼ ਦਿਤਾ।

ਆਖੇ ਨਾਨਕ ਸ਼ਾਹ ਸੱਚ ਸੁਣਹੁ ਬਹਾਉਦੀਨ ਪੀਰ।

ਹਿੰਦੂ ਮੁਸਲਮਾਨ ਦੋਇ, ਸਿਰ ਗੁੰਮ ਥੀਏ ਜ਼ਹੀਰ। ਗੋਸ਼ਟ ਮੱਕੇ ਦੀ

ਭਾਈ ਮਨੀ ਸਿੰਘ ਜੀ ਗਿਆਨ ਰਤਨਾਵਲੀ ਵਿਚ ਲਿਖਦੇ ਹਨ ਕਿ ਭਾਈ ਮਰਦਾਨੇ ਨੇ ਨੂਰ ਨਾਮਕ ਜਿਗਿਆਸੀ ਨੂੰ ਤਿੰਨ ਗਲਾਂ ਦਾ ਉਪਦੇਸ਼ ਦਿਤਾ। (੧) ਸਿਰ ਤੇ ਕੇਸ ਰਖਣੇ, (੨) ਪਿਛਲੀ ਰਾਤ ਸਤਿਨਾਮ ਦਾ ਜਾਪ ਜਪਣਾ ਅਰ (੩) ਸਾਧੂ ਸੰਤ ਆਂਵਦੇ ਜਾਂਵਦੇ ਦੀ ਸੇਵਾ ਟਹਿਲ ਕਰਨੀ।

ਸਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਸਾਹਿਬ ਪਾਸ ਜਦੋਂ ਭਾਈ ਹਕੀਕਤ ਰਾਏ ਦੇ ਦਾਦਾ ਭਾਈ ਨੰਦ ਲਾਲ ਪੁਰੀ ਜੀ ਦਰਸ਼ਨਾਂ ਨੂੰ ਆਏ, ਤਾਂ ਗੁਰੂ ਜੀ ਪਾਸੋਂ ਉਪਦੇਸ਼ ਦੀ ਮੰਗ ਕੀਤੀ। ਗੁਰੂ ਹਰਿ ਰਾਇ ਸਾਹਿਬ ਨੇ ਫੁਰਮਾਇਆ ਕਿ ਤਿੰਨ ਗਲਾਂ ਨਹੀਂ ਕਰੇਂਗਾ ਤਾਂ ਧਰਮ ਤੇਰੇ ਘਰ ਰਹੇਗਾ—(੧) ਟੋਪੀ ਨ ਪਹਿਨਣੀ, (੨) ਤੰਮਾਕੂ ਨਾ ਪੀਣਾ ਅਤੇ (੩) ਕੇਸ ਕਤਲ ਨਾ ਕਰਵਾਉਣੇ। ਭਾਈ ਜੀ ਨੇ ਤਿੰਨੇ ਗਲਾਂ ਪਲੇ ਬੰਨ੍ਹ ਲਈਆਂ। ਅਤੇ ਉਨ੍ਹਾਂ ਦਾ ਨਾਂ 'ਧਰਮੀ' ਪੈ ਗਿਆ। ਭਾਈ ਨੰਦ ਲਾਲ ਪੁਰੀ ਜੀ ਦੇ ਪੁਤਰ ਭਾਈ ਮਾਘ ਮਲ ਜੀ ਸਨ ਜੋ ਸਿੱਖਾਂ ਨਾਲ ਬੜੀ

ਹਮਦਰਦੀ ਰਖਦੇ ਸਨ । ਲੋੜੀਂਦੀ ਰਸਦ ਪੁਚਾਇਆ ਕਰਦੇ ਸਨ । ਉਨ੍ਹਾਂ ਦੇ ਪੁੱਤਰ ਭਾਈ ਹਕੀਕਤ ਰਾਇ ਜੀ ਸਨ, ਜਿਨ੍ਹਾਂ ਨੇ ਜ਼ਕਰੀਆ ਖਾਂ ਦੇ ਪਾਸੋਂ ਸ਼ਹੀਦੀ ਪ੍ਰਾਪਤ ਕੀਤੀ ਅਤੇ ਆਪਣੀ ਮਾਂ ਦੇ ਇਹ ਸ਼ਬਦ ਕਿ, 'ਮੇਰਾ ਬੇਟਾ ਸਿੱਖ ਨਹੀਂ' ਇਹ ਕਹਿ ਕੇ ਰੱਦ ਕਰ ਦਿਤੇ ਕਿ ਮੇਰੀ ਮਾਂ ਝੂਠ ਬੋਲਦੀ ਹੈ, ਮੈਂ ਗੁਰੂ ਸਾਹਿਬ ਦਾ ਪੱਕਾ ਸਿੱਖ ਹਾਂ, ਇਹ ਮੇਰੀ ਮਾਂ ਹੀ ਨਹੀਂ । ਉਨ੍ਹਾਂ ਕੇਸ ਕਤਲ ਕਰਵਾਉਣੇ ਨਾ ਮੰਨੇ, ਪਰ ਸ਼ਹੀਦ ਹੋਣਾ ਖਿੜੇ ਮਥੇ ਪ੍ਰਵਾਨ ਕਰ ਲਿਆ ।

ਨਿਸ਼ਾਨ ਸਿਖੀ ਈਂ ਪੰਜ ਹਰਫ ਕਾਫ਼ ।
ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ ।
ਕੜਾ ਕਾਰਦੋ ਕਛ ਕੰਘਾ ਬਿਦਾਨ ।
ਬਿਨਾ ਕੇਸ ਹੇਚ ਅਸਤ ਜੁਮਲਾ ਨਿਸ਼ਾਨ ।

(ਹਥ ਲਿਖਤ ਦਸਮ ਗਰੰਥ ਦੀ ਬੀੜ ਵਿਚੋਂ)

ਬਿਖਿਆ ਕਿਰਿਆ ਭਦਣ ਤਯਾਗਹੁ ।
ਜਟਾ ਜੂਟ ਰਹਿਬੋ ਅਨੁਰਾਗਹੁ ।

(ਗੁਰਬਿਲਾਸ ਪਾਤਸ਼ਾਹੀ ੧੦)

ਇਹੈ ਮੋਰ ਆਗਯਾ ਸੁਨੋ ਹੇ ਪਿਆਰੇ ।
ਬਿਨਾ ਤੇਗ ਕੇਸੰ ਦਿਵੋ ਨਾ ਦਿਦਾਰੇ ।
ਬਿਨਾਂ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ ।
ਗਹੇ ਕਾਨ ਤਾਕੋ ਕਿਤੈ ਲੈ ਸਿਧਾਨੋ ।

(ਗੁਰਬਿਲਾਸ ਪਾਤਸ਼ਾਹੀ ੧੦ ਅਧਿਆਇ ੨੩)

ਸੀਸ ਨ ਮੁੰਡਾਉ ਮੀਤ ।
ਹੁਕਾ ਤਜ ਭਲੀ ਰੀਤਿ ।

(ਗੁਰਸੋਭਾ ਗਰੰਥ)

ਜਬ ਲਗ ਖਾਲਸਾ ਰਹੇ ਨਿਆਰਾ ।
ਤਬ ਲਗ ਤੇਜ ਦੀਓ ਮੈਂ ਸਾਰਾ ।
ਜਬ ਇਹ ਗਹੈ ਬਿਪਰਨ ਕੀ ਰੀਤ ।

ਮੈਂ ਨਾ ਕਰੋ ਇਨ ਕੀ ਪ੍ਰਤੀਤ ।

(ਸਰਬ ਲੋਹ ਗਰੰਥ ਵਿਚੋਂ)

ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥

(ਸੂਹੀ ਮਹਲਾ ੫)

ਮੇਰਾ ਮਨੁ ਸਾਧੂ ਧੂਰਿ ਰਵਾਲ ॥
ਹਰਿ ਹਰਿ ਨਾਮ ਦ੍ਰਿੜ੍ਹਾਇਓ ਗੁਰੁ ਮੀਠਾ ਗੁਰਪਗਿ ਝਾਰਹਿ ਹਮ ਬਾਲ ॥

(ਪ੍ਰਭਾਤੀ ਮਹਲਾ )

ਕੇਸਾ ਕਾ ਕਰ ਬੀਜਨਾ ਸੰਤ ਚਉਰ ਢੁਲਾਵਉ ॥
ਸੀਸ ਨਿਹਾਰਉ ਚਰਣਤਲ ਧੂਰਿ ਮੁਖ ਲਾਵਉ ॥

(ਸੂਹੀ ਮਹਲਾ ੫)

ਸਤਿਗੁਰ ਆਪਣਾ ਸਦ ਸਦਾ ਸਮਾਰੇ ॥
ਗੁਰ ਕੇ ਚਰਨ ਕੇਸ ਸੰਗਿ ਝਾਰੇ ॥

(ਆਸਾ ਮਹਲਾ ੫)

ਕਰ ਕਿਰਪਾ ਅਪਨਾ ਦਰਸ ਦੀਜੈ ਜਸ ਗਾਵਉ ਨਿਸਿ ਅਰੁ ਭੋਰ ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥

(ਗੁਜਰੀ ਮਹਲਾ ੫)

ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥
ਮਸਤਕੁ ਆਪਨਾ ਭੇਟ ਦੇਉ ਗੁਨ ਸੁਨਉ ਰਸਾਲ ॥

(ਬਿਲਾਵਲ ਮਹਲਾ ੫)

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥
ਸੋਹਣੇ ਨਕ ਜਿਨ ਲੰਮੜੇ ਵਾਲਾ ॥

(ਵਡਹੰਸ ਮਹਲਾ ੫)

ਕਾਇਆ ਕਿਰਦਾਰ ਅਉਰਤ ਯਕੀਨਾ ॥
ਰੰਗ ਤਮਾਸ਼ੇ ਮਾਣਿ ਹਕੀਨਾ

ਨਾਪਾਕੁ ਪਾਕੁ ਕਰਿ ਹਦੂਰਿ ਹਦੀਸਾ ॥
ਸਾਬਤ ਸੂਰਤਿ ਦਸਤਾਰ ਸਿਰਾ ॥

(ਮਾਰੂ ਮਹਲਾ ੫)

ਨੈਨਹੁ ਨੀਰੁ ਬਹੈ ਤਨ ਖੀਨਾ ਭਏ ਕੇਸ ਦੁਧਵਾਨੀ

(ਸੋਰਠਿ ਭੀਖਨ ਜੀਉ)

ਦੇਖ ਫਰੀਦਾ ਜੋ ਥੀਆ ਦਾੜੀ ਹੋਈ ਭੂਰ ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰ ॥

(ਬਾਬਾ ਫਰੀਦ)

# ਕੇਸਾਂ ਦਾ ਵਿਗਿਆਨਕ ਪੱਖ

ਕੁਦਰਤ ਵਲੋਂ ਮਨੁਖੀ ਸਰੀਰ ਦੇ ਸਿਰ ਉਤੇ ਸਭ ਤੋਂ ਵਧੇਰੇ ਕੇਸ ਇਸ ਲਈ ਹਨ ਕਿ ਦਿਮਾਗ ਵਰਗੀ ਜ਼ਰੂਰੀ ਵਸਤੂ ਦੀ ਸੁਰੱਖਿਆ ਚੰਗੀ ਤਰ੍ਹਾਂ ਹੋ ਸਕੇ। ਦਿਮਾਗ ਉਤੇ ਕੇਸ ਹੋਣ ਦਾ ਸਦਕਾ ਹੀ ਅਸੀਂ ਤੇਜ ਗਰਮੀ ਦੇ ਹਮਲੇ (sun stroke) ਵਰਗੀ ਭਿਆਨਕ ਬੀਮਾਰੀ ਤੋਂ ਬਚੇ ਰਹਿੰਦੇ ਹਾਂ। ਇਹੀ ਕਾਰਨ ਹੈ ਕਿ ਅਜ ਤਕ ਕਿਸੇ ਵੀ ਕੇਸਾਧਾਰੀ ਨੂੰ sun stroke ਦਾ ਹਮਲਾ ਨਹੀਂ ਹੋਇਆ। ਨਾਸਾਂ ਵਿਚ ਪੈਦਾ ਹੋਣ ਵਾਲੇ ਰੋਮ ਕਈ ਬੀਮਾਰੀਆਂ ਦੇ ਜਿਰਮਾਂ ਨੂੰ ਸਰੀਰ ਅੰਦਰ ਦਾਖਲ ਹੋਣ ਤੋਂ ਰੋਕਦੇ ਹਨ। ਵਿਟਾਮਿਨ 'ਡੀ' ਵਰਗੀ ਬਹੁਮੁਲੀ ਵਸਤੂ ਸੂਰਜ ਦੀਆਂ ਕਿਰਨਾਂ ਤੋਂ ਕੇਸਾਂ ਰਾਹੀਂ ਹੀ ਪੁਰਸ਼ ਦੇ ਸ਼ਰੀਰ ਅੰਦਰ ਦਾਖਲ ਹੁੰਦੀ ਹੈ।

ਜੇ ਅਸੀਂ ਕੇਸਾਂ ਦੀ ਬਨਾਵਟ ਤੇ ਰਚਨਾ ਨੂੰ ਦੇਖੀਏ ਤਾਂ ਪਤਾ ਲਗਦਾ ਹੈ ਕਿ ਕੇਸਾਂ ਵਿਚ ਆਕਸੀਜਨ 28 ਹਿੱਸੇ, ਹਾਈਡਰੋਜਨ 6 ਹਿੱਸੇ, ਕਾਰਬਨ 50 ਹਿੱਸੇ, ਨਾਈਟਰੋਜਨ 17 ਹਿੱਸੇ, ਸਲਫਰ 5 ਹਿੱਸੇ, ਕੁਝ ਕੁ ਕੈਲਸ਼ੀਅਮ ਅਤੇ ਅਗਨੀ ਵੀ ਹੁੰਦੀ ਹੈ। ਪਰਤੱਖ ਹੈ ਕਿ ਇਹ ਸਾਰੀਆਂ ਤਾਕਤਵਰ ਚੀਜ਼ਾਂ ਕੇਸ ਜਿਸਮ ਤੋਂ ਹੀ ਪ੍ਰਾਪਤ ਕਰਦੇ ਹਨ। ਕੇਸ ਕਟਵਾਉਣ ਵਾਲੇ ਮਨੁੱਖਾਂ ਦੀ ਲਾਭ-ਦਾਇਕ ਸ਼ਕਤੀ ਭਰਪੂਰ ਵਸਤਾਂ ਨਸ਼ਟ ਹੋ ਜਾਂਦੀਆਂ ਹਨ। ਬਾਰ ਬਾਰ ਕੇਸ

ਕਟਾਉਣ ਨਾਲ ਕੇਸ ਵਧਣੇ ਤਾਂ ਬੰਦ ਹੁੰਦੇ ਨਹੀਂ, ਪਰ ਇਹ ਸ਼ਕਤੀ ਹਰ ਵਾਰ ਨਸ਼ਟ ਹੁੰਦੀ ਰਹਿੰਦੀ ਹੈ। ਪਰੰਤੂ ਜੋ ਕੇਸ ਨਹੀਂ ਕਟਾਉਂਦੇ ਉਹਨਾਂ ਦੇ ਕੇਸ ਇਕ ਨਿਸਚਿਤ ਲੰਬਾਈ ਤੋਂ ਬਾਅਦ ਵਧਣੇ ਬੰਦ ਹੋ ਜਾਂਦੇ ਹਨ। ਕੇਸ ਸਥਿਰ ਹੋ ਜਾਂਦੇ ਹਨ। ਸੋ ਸਾਰੀ ਸ਼ਕਤੀ ਜੋ ਕੇਸਾਂ ਨੇ ਸਰੀਰ ਵਿਚੋਂ ਲੈਣੀ ਸੀ, ਉਹ ਸਰੀਰ ਵਿਚ ਜਮਾਂ ਹੁੰਦੀ ਰਹਿੰਦੀ ਹੈ। ਇਹੋ ਕਾਰਨ ਹੈ ਕਿ ਕੇਸਾਧਾਰੀ ਸੂਰਬੀਰ, ਬਲਵਾਨ ਨਿਡਰ ਅਤੇ ਤਾਕਤਵਰ ਹੁੰਦੇ ਹਨ।

ਜੇ ਅਸੀਂ ਪੁਰਾਤਨ ਸਿਖ ਇਤਿਹਾਸ ਨੂੰ ਅਖਾਂ ਸਾਹਮਣੇ ਲਿਆਈਏ ਤਾਂ ਪਤਾ ਲਗਦਾ ਹੈ ਕਿ ਦਾਹੜੀ ਕੇਸਾਂ ਦੀ ਪਵਿਤਰ੍ਰਾ ਨੂੰ ਕਾਇਮ ਰਖਣ ਲਈ ਅਨੇਕਾਂ ਸਿੰਘਾਂ ਸਿੰਘਣੀਆਂ ਨੇ ਆਪਣੇ ਜੀਵਨ ਦੀ ਅਹੂਤੀ ਦਿਤੀ। ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਨੀਹਾਂ ਵਿਚ ਚਿਣੇ ਜਾਣਾ ਪ੍ਰਵਾਨ ਕਰਦੇ ਹਨ, ਪਰ ਕੇਸ ਕਤਲ ਕਰਾਕੇ, ਸਿੱਖੀ ਸਿਦਕ ਛਡਣਾ ਪ੍ਰਵਾਨ ਨਹੀਂ ਕਰਦੇ। ਜੇ ਕੇਸਾਂ ਦੀ ਮਹਾਨਤਾ ਪੁਛਣੀ ਹੈ ਤਾਂ ਪੁਛੋ ਪੂਲੇ ਪਿੰਡ ਦੇ ਰਹਿਣ ਵਾਲੇ ਭਾਈ ਤਾਰੂ ਜੀ ਤੋਂ, ਜਿਹਨਾਂ ਰੰਬੀਆਂ ਨਾਲ ਆਪਣੀ ਖੋਪਰੀ ਤਾਂ ਲੁਹਾ ਲਈ ਪਰ ਕੇਸਾਂ ਨੂੰ ਆਂਚ ਨਹੀਂ ਆਉਣ ਦਿਤੀ। ਭਾਈ ਮਤੀ ਦਾਸ ਜੀ ਨੇ ਆਰੇ ਨਾਲ ਆਪਣੇ ਸਰੀਰ ਦੇ ਤਾਂ ਦੋ ਟੁਕੜੇ ਕਰਵਾ ਲਏ, ਪਰ ਸਿੱਖੀ ਦੇ ਟੁਕੜੇ ਨਹੀਂ ਹੋਣ ਦਿਤੇ, ਭਾਈ ਦਿਆਲਾ ਜੀ ਆਲੂਆਂ ਦੀ ਤਰ੍ਹਾਂ ਦੇਗ ਵਿਚ ਉਬਲ ਗਏ ਪਰ ਸਿੱਖੀ ਦਾ ਰੰਗ ਫਿੱਕਾ ਨਹੀਂ ਪੈਣ ਦਿਤਾ। ਭਾਈ ਮਨੀ ਸਿੰਘ ਜੀ ਸ਼ਹੀਦ ਨੇ ਆਪਣਾ ਬੰਦ ਬੰਦ ਕਟਵਾ ਲਿਆ ਪਰ ਸਿੱਖੀ ਦੀ ਸ਼ਾਨ ਨੂੰ ਬਰਕਰਾਰ ਰਖਿਆ। ਭਾਈ ਸੁਬੇਗ ਸਿੰਘ ਸ਼ਾਹਬਾਜ਼ ਸਿੰਘ ਜੀ (ਪਤਾ ਪੁੱਤਰ) ਚਰਖੜੀਆਂ ਤੇ ਚੜ੍ਹ ਕੇ ਆਪਣੇ ਸਰੀਰ ਦਾ ਤੂੰਬਾ ਤੂੰਬਾ ਕਰਵਾ ਲਿਆ ਪਰ ਸਿੱਖੀ ਦੀ ਲਟਲਟ ਬਲਦੀ ਸ਼ਮਾਂ ਨੂੰ ਬੁਝਨ ਨਹੀਂ ਦਿਤਾ। ਬਾਬਾ ਬੰਦਾ ਸਿੰਘ ਬਹਾਦਰ ਨੂੰ ਉਸ ਦੇ ਸਾਥੀਆਂ ਸਮੇਤ ਫੜ ਕੇ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿਤਾ ਅਤੇ ਉਸ ਦੇ ਮੂੰਹ ਵਿਚ ਉਸ ਦੇ ਮਾਸੂਮ ਪੁੱਤਰ ਦਾ ਕਲੇਜਾ ਕਢ ਕੇ ਤੁਨਿਆ ਗਿਆ। ਅਗ ਵਾਂਗੂ ਲਾਲ ਕਰ ਕੇ ਭਖਦੇ ਜੰਬੂਰਾਂ ਨਾਲ, ਬੰਦਾ ਸਿੰਘ ਸ਼ਹੀਦ ਦਾ ਮਾਸ ਨੋਚਿਆ ਗਿਆ, ਪਰ ਸਦਕੇ ਜਾਈਏ ਬੰਦਾ ਸਿੰਘ ਬਹਾਦਰ ਤੋਂ ਜਿਹਨਾਂ ਇਤਨੇ ਤਸੀਹੇ ਸਹਾਰ ਕੇ, ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ

ਨਿਭਾ ਦਿਤਾ ।

ਮੀਰ ਮੰਨੂ ਦੇ ਸਮੇਂ, ਜੇਹਲਾਂ ਵਿਚ ਸਿੰਘਣੀਆਂ ਨੇ ਸਵਾ ਸਵਾ ਮਨ ਦੇ ਪੀਸਣ ਪੀਸੇ, ਇਕ ਪਿਆਲਾ ਪਾਣੀ ਅਤੇ ਚੱਪਾ ਚੱਪਾ ਰੋਟੀ ਜਿਸ ਵਿਚ ਅੱਧੇ ਤੋਂ ਵਧ ਲੂਣ ਹੁੰਦਾ ਸੀ, ਖਾ ਕੇ ਗੁਜ਼ਾਰਾ ਕੀਤਾ । ਮਾਸੂਮ ਬਚਿਆਂ ਦੇ ਟੋਟੇ ਕਰਵਾ ਕੇ ਆਪਣੀਆਂ ਝੋਲੀਆਂ ਵਿਚ ਪੁਆਏ; ਅਸਹਿ ਤੇ ਅਕਹਿ ਕਸ਼ਟ ਸਹਾਰ ਕੇ ਅਡੋਲ ਰਹਿੰਦਿਆਂ ਸਤਿਗੁਰੂ ਦੇ ਭਾਣੇ ਨੂੰ ਮਿਠਾ ਕਰ ਕੇ ਮੰਨਿਆ । ਮੀਰ ਮੰਨੂੰ ਦੇ ਜ਼ੁਲਮ ਨੂੰ ਇਹ ਗਾ ਗਾ ਕੇ ਚਿੜ੍ਹਾਇਆ :

ਮੰਨੂੰ ਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਇ ॥
ਜਿਉਂ ਜਿਉਂ ਮੰਨੂੰ ਵਢਦਾ ਅਸੀਂ ਦੂਣੇ ਚੌਣੇ ਹੋਇ ॥

ਅਜ ਅਸੀਂ ਹੈਰਾਨ ਹਾਂ ਕਿ; ਜਦੋਂ ਤਾਂ ਸਾਡੇ ਤੇ ਇਤਨੀਆਂ ਭੀੜਾਂ ਬਣੀਆਂ, ਜਦੋਂ ਸਾਡੇ ਸਿਰਾਂ ਦੇ ਮੁਲ ਅੱਸੀ-ਅੱਸੀ, ਚਾਲੀ-ਚਾਲੀ ਰੁਪੈ ਰਖੇ ਜਾਂਦੇ ਰਹੇ, ਜਦੋਂ ਵਕਤ ਦੀ ਹਕੂਮਤ ਨੇ ਆਪਣਾ ਸਾਰਾ ਜ਼ੋਰ ਸਾਡੀ ਹਸਤੀ ਖਤਮ ਕਰਨ ਤੇ ਲਗਾ ਲਗਾ ਦਿਤਾ, ਤਾਂ ਉਸ ਸਮੇਂ ਤਾਂ ਸਿੱਖੀ ਦਾ ਬੂਟਾ ਫਲਦਾ ਫੂਲਦਾ ਰਿਹਾ । ਕਸ਼ਟ ਅਤੇ ਤਸੀਹੇ ਸਹਾਰਦਿਆਂ ਹੋਇਆਂ ਸਿੰਘਾਂ ਨੇ ਬਾਣੀ ਅਤੇ ਬਾਣੇ ਨੂੰ ਨਹੀਂ ਛਡਿਆ । ਕੇਸਾਂ ਦੇ ਸਤਿਕਾਰ ਨੂੰ ਕਾਇਮ ਰਖਿਆ, ਹਰ ਮੁਸੀਬਤ ਸਾਹਮਣੇ ਸੁਮੇਰ ਪਰਬਤ ਵਾਂਗੂ ਅਡੋਲ ਰਹੇ, ਪਰੰਤੂ ਅਜ ਜਦੋਂ ਅਸੀਂ ਐਸ਼-ਅਰਾਮ ਦੀ ਜ਼ਿੰਦਗੀ ਬਤੀਤ ਕਰ ਰਹੇ ਹਾਂ । ਜਦੋਂ ਸਾਨੂੰ ਹਰ ਪ੍ਰਕਾਰ ਦੀਆਂ ਸਹੂਲਤਾਂ ਪ੍ਰਾਪਤ ਹਨ ਤਾਂ ਫਿਰ ਅਸੀਂ ਕਿਉਂ ਸਿੱਖੀ ਤੋਂ ਦੂਰ ਜਾ ਰਹੇ ਹਾਂ ! ਪਤਾ ਨਹੀਂ ਕਿਉਂ, ਸਿੱਖ ਨੌਜੁਆਨ ਵੀਰ ਅਤੇ ਭੈਣਾਂ ਦਸ਼ਮੇਸ਼ ਪਿਤਾ ਦੇ ਬਖਸ਼ੇ ਸਰੂਪ ਨੂੰ ਉਹਨਾਂ ਦੀ ਦਿਤੀ ਹੋਈ ਕੇਸ ਦਾਹੜੀ ਦੀ ਮੋਹਰ ਨੂੰ, ਬੇਸਮਝੀ ਵਿਚ ਵਿਗਾੜ ਰਹੇ ਹਨ ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਾਰਾ ਸਰਬੰਸ ਵਾਰ ਕੇ ਸਾਨੂੰ ਸਰਦਾਰੀ ਬਖਸ਼ੀ । ਗੁਰੂ ਜੀ ਨੇ ਸਭ ਜਾਤਾਂ ਦੇ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਸਰਦਾਰ ਬਣਾ ਦਿਤਾ । ਪੰਥ ਪ੍ਰਕਾਸ਼ ਦੇ ਲਿਖਾਰੀ ਅਨੁਸਾਰ :—

ਜਿਨ ਕੀ ਜਾਤ ਔਰ ਕੁਲ ਨਾਹੀ ॥ ਸਰਦਾਰੀ ਨਾ ਭਈ ਕਦਾਹੀ ॥
ਤਿਨ ਹੀ ਕੋ ਸਰਦਾਰ ਬਨਾਊਂ ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥

# ਮਨੁਖਤਾ ਅਤੇ ਮਾਸਾਹਾਰੀ

ਧਾਰਮਿਕ ਤੇ ਵਿਗਿਆਨਤਾ ਦੇ ਪਖ ਤੋਂ ਇਹ ਗਲ ਚੰਗੀ ਤਰਾਂ ਸਪਸ਼ਟ ਹੈ ਕਿ ਸੰਸਾਰ ਦੀ ਸਾਰੀ ਉਪਜ ਵਿਚੋਂ ਮਨੁਖ ਜੂਨ ਦੀ ਉਪਜ-ਉਤਮ ਹੈ। ਭਾਈ ਗੁਰਦਾਸ ਜੀ ਨੇ ਉਪ੍ਰੋਕਤ ਭਾਵ ਦੀ ਪੁਸ਼ਟੀ ਇਸਤਰਾਂ ਕੀਤੀ ਹੋਈ ਹੈ ਕਿ :—

"ਲਖ ਚਉਰਾਸੀਹ ਜੂਨ ਵਿਚ ਉਤਮ ਜੂਨ ਸੁ ਮਾਨਸ ਦੇਹੀ"

ਆਮ ਤੌਰ ਤੇ ਵਿਸ਼ੇਸ਼ਤਾ ਵਾਲੀ ਜੋ ਗੱਲ ਹੈ ਉਹ ਮਨੁਖ ਵਿਚ ਗਿਆਨ ਤੇ ਉਸਦੀ ਯੋਗ ਅਯੋਗ ਵਰਤੋਂ ਸੁਤੰਤ੍ਰਤਾ ਕਰਕੇ ਹੀ ਹੈ ਪੰਡਤ ਹਰਦਿਆਲ ਜੀ ਇਸ ਭਾਵ ਦੀ ਪੁਸ਼ਤੀ ਸਾਰੁਕਤਾਵਲੀ ਵਿਚ ਕਰਦੇ ਹਨ :—

"ਨਿੰਦ੍ਰਾਂ, ਭੋਜਨ, ਭੋਗ, ਭਯ; ਏਹ ਪਸੁ, ਪੁਰਖ ਸਮਾਨ ॥ ਨਰਨ ਗਿਆਨ ਸਮ ਅਧਿਕਤਾ, ਗਿਆਨ ਬਿਨਾਂ, ਪਸ਼ੂ ਜਾਨ, ।

ਵੈਸੇ ਗਿਆਨ ਸ਼ਬਦ ਇਕ ਬੜੀ ਵਿਸ਼ਾਲਤਾ ਦਾ ਸੰਕੇਤ ਹੈ। ਪਰ ਇਸ਼ ਮਜਮੂਨ ਵਿਚ ਮੈਂ ਕੇਵਲ ਮਨੁਖ ਦੀ ਖੁਰਾਕ ਸਬੰਧੀ ਗਿਆਨ ਤੇ ਉਸਦੀ ਵਰਤੋਂ ਦਾ ਹੀ ਜਿਕਰ ਕਰਨਾ ਹੈ। ਭਾਵ ਇਸ ਦੀ ਪੁਸ਼ਟੀ ਵੀ ਸ੍ਰੀ ਚਾਣਕ ਮੁਨੀ ਜੀ ਇਹਨਾਂ ਸ਼ਬਦਾਂ ਵਿਚ ਕਰਦੇ ਹਨ : —

ਮਾਸ ਭਖਤ, ਮਦਰਾ ਪੀਯਤ, ਮੂਰਖ ਅਖਰ ਹੀਨ।<br>
ਨਰਅਕਾਰ, ਪਸ਼ੂਭਾਰ ਯਹ, ਪ੍ਰਿਥਵੀ ਨਹਿਸਤ ਤੀਨ।

ਉਪ੍ਰੋਕਤ ਪੰਗਤੀਆਂ ਵਿਚ ਮੁਨੀ ਜੀ ਨੇ ਮਨੁਖਤਾ ਤੇ ਪਸ਼ੂ ਪਨ ਦੀ ਤੁਲਨਾ ਵਾਸਤੇ ਤਿੰਨ ਕੰਮ ਦਸੇ ਹਨ। ਉਹਨਾਂ ਵਿਚੋਂ ਦੋ ਕੰਮਾਂ (ਮਦਯਪਾਨ ਤੇ ਅਵਿਦਯਾ) ਦੀ ਬਾਬਤ ਸਮੇਂ ਸਮੇਂ ਸਿਰ ਲਿਖਨ ਦੇ ਖਿਆਲ ਨਾਲ ਹਾਲਾਂ ਸਿਰਫ ਮਾਸ ਭਖਨ ਦੇ ਮਸਲੇ ਸਬੰਧੀ ਹੀ ਸੰਖਿਪਤ ਭਾਵ ਅੰਕਿਤ ਹਨ।

ਅੱਜ ਕਲ ਦੇ ਮਾਸ ਭਖਨ ਕਰਨ ਵਾਲੇ ਮਨੁਖ ਪੁਰਾਤਨ ਕਾਲ ਦੇ ਮਾਸਾ-ਹਾਰੀਆਂ ਤੋਂ ਕੁਝ ਜਿਆਦਾ ਚਾਤਰ ਤੇ ਸਿਆਣੇ ਹੋ ਗਏ ਹਨ। ਜਿਥੇ ਪਿਛੇ ਮਾਸ ਅਹਾਰ ਕੇਵਲ ਜਾਂਗਲੀ ਤੇ ਰਾਕਸ਼ਾਂ ਦਾ ਹੀ ਹੋਇਆ ਕਰਦਾ ਸੀ ਤੇ ਫਿਰ ਜੀਭ ਦੇ ਸਵਾਦਿਕ ਸਿਆਣਿਆਂ ਨੇ ਕੁਝ ਪਸ਼ੂਆਂ ਨੂੰ ਬਲੀਆਂ ਦੇ ਰੂਪ ਵਿਚ ਵਰਤਨ ਦਾ ਸਿਸਟਮ ਜਾਰੀ ਕੀਤਾ। ਜਿਸਦੇ ਕਾਰਨ ਮਾਸ ਦੀ ਵਰਤੋਂ ਆਮ ਲੋਕਾਂ ਵਿਚ

ਵਿਹਾਰਕ ਸਮਾਗਮਾ ਸਮੇਂ ਕਰਨ ਦਾ ਰਿਵਾਜ ਬਣ ਗਿਆ।

ਭਾਵੇਂ ਨਾਲ ਨਾਲ ਧਾਰਮਿਕ ਆਚਾਰਯਾਂ ਵਲੋਂ ਇਸ ਰਿਵਾਜ ਦੀ ਬੜੀ ਵਿਰੋਧਤਾ ਵੀ ਹੁੰਦੀ ਰਹੀ ਤੇ ਸਗੋਂ ਉਹ ਧਾਰਮਕ ਭਾਵ ਰਖਨ ਵਾਲੇ ਅਜਿਹੇ ਆਗੂਆਂ ਦੇ ਬਲੀਆਂ, ਕੁਰਬਾਨੀਆਂ ਵਾਲੇ ਢੋਲ ਦਾ ਪੋਲ ਚੰਗੀਤਰਾਂ ਖੋਲਦੇ ਰਹੇ ਜਿਹਾ ਕਿ ਪੰਡਤਾਂ ਨੂੰ ਮੁਖਾਤਿਬ ਕਰ ਦਿਆਂ :—

ਪਡੀਆ ਕਵਨ ਕੁਮਤ ਤੁਮ ਲਾਗੇ।

ਦੇ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ :—

ਜੀਅ ਬਧਹੁ ਸੋ ਧਰਮੁ ਕਰ ਥਾਪਹੁ,<br>
ਅਧਰਮ ਕਹਹੁ ਕਿਸੁ ਭਾਈ।<br>
ਆਪਸਿ ਕਉ ਮੁਨਿ ਵਰ ਕਰ ਥਾਪਹੁ,<br>
ਕਾ ਕੋ ਕਹਹੁ ਕਸਾਈ।

ਅਥਵਾ

"ਮੁਲਾ ਕਹਹੁ ਨਿਆਉ ਖੁਦਾਈ" ਸ਼ਬਦ ਵਿਚ ਮੁਲਾਂ ਜੀ ਨੂੰ ਚੰਗੀ ਤਰਾਂ ਹਲੂੰਣਦੇ ਹੋਏ ਲਿਖਦੇ ਹਨ. "ਪਕਰਿ ਜੀਉ ਆਨਿਆ ਦੇਹ ਬਿਨਾਸੀ, ਮਾਟੀ ਕਉ ਬਿਸਮਿਲ ਕੀਆ। ਜੋਤਿ ਸਰੂਪ ਅਨਾਹਿਤ ਲਾਗੀ, ਕਹੁ ਹਲਾਲ ਕਿਆ ਕੀਆ।"

ਪ੍ਰਭਾਤੀ ਕਬੀਰ ਜੀ

ਏਸ ਤਰਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ਼ੀਹੇਂ ਉਪਲ ਨੂੰ (ਜੋ ਅਪਨੇ ਲੜਕੇ ਦੀਆਂ ਰੀਤਾਂ ਲਈ ਇਕ ਸੌ ਬਕਰਾ ਮਾਰਨ ਵਾਸਤੇ ਲਿਜਾ ਰਿਹਾ ਸੀ) ਅਰ ਗੁਰੂ ਜੀ ਦੇ ਪੁਛਨ ਤੇ ਉਸਨੇ ਸਾਫ ਸ਼ਬਦਾਂ ਵਿਚ ਦਸਿਆ ਸੀ ਕਿ ਮਹਾਰਾਜ। "ਸਦਾ ਜਰੇਰਨ ਰੀਤ ਹਮਾਰੇ, ੳ ਦਿਨ ਆਮਿਖ ਦੇਹਿ ਅਹਾਰੇ।" ਉਸਦੀ ਇਸ ਮਜਬੂਰੀ ਦਾ ਇਸ ਤਰਾਂ ਖੰਡਨ ਕਰਕੇ ਉਪਦੇਸ਼ ਦਿਤਾ। ਕਿ-: "ਅਬ ਤੇ ਸੁਗਮ ਜਾਨੀਅਹਿ ਕਰਿਬੋ। ਅੰਤ ਮਹਾਂ ਦੁਖ ਨਰਕਨ ਪਰਬੋ।" ਅਥਵਾ "ਜਿਨ ਕੇ ਹਿਤ ਅਘ ਕਰਮ ਕਮਾਇ। ਤਹਾਂ ਨ ਰੰਚਕ ਹੋਇ ਸਹਾਇ।" [ਸ੍ਰੀ ਸੂਰਜ ਪ੍ਰਕਾਸ਼ ਰਾਸ ਪੈਹਲੀ]

ਪਰ ਅੱਜ ਦੇ ਮਾਂਸ ਅਹਾਰੀ ਮਨੁਖਾਂ ਨੇ ਮਾਸਾਹਾਰ ਨੂੰ ਮਨੁਖ ਲਈ ਸ਼ਕਤੀ ਸ਼ਾਲੀ ਬਨਣ, ਤੇ ਪਸ਼ੂ ਪੰਛੀਆਂ ਦੀ ਖਪਤ ਕਰਨ ਦਾ ਤੇ ਅੰਨ ਸੰਕਟ ਦੇ ਦੂਰ ਕਰਨ ਆਦਿਕ ਯੋਜਨਾਂ ਨਾਲ ਜੋੜ ਘਤਿਆ ਹੈ ਜੋ ਸੌ ਫੀ ਸਦੀ ਹਰ ਇਕ ਪਖ

ਤੋਂ ਉਲਟ ਹੈ।

ਮਿਸਾਲ ਦੇ ਤੌਰ ਤੇ ਸਤਿਜੁਗ ਤ੍ਰੇਤੇ ਦਵਾਪਰ ਦੇ ਜੁਗਾਂ ਵਿਚ ਜਿਤਨੇ ਭੀ ਮਹਾਂ ਜੁਧ ਹੋਏ ਉਨਾਂ ਵਿਚ ਕੰਮ ਔਣ ਵਾਲੇ ਸਾਰੇ ਸੈਨਕ ਅਹਿੰਸਕ ਹੀ ਹੁੰਦੇ ਸਨ ਪਰ ਜਿਸ ਸ਼ਾਨ ਨਾਲ ਉਨਾਂ ਜੰਗ ਲੜੇ ਉਨਾਂ ਦਾ ਬਿਆਨ ਕਰਨਾਂ ਜੇ ਅਸੰਭਵ ਨਹੀਂ ਤਾਂ ਮੁਸ਼ਕਲ ਜਰੂਰ ਹੈ। ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਸਿੱਖਾਂ ਪਾਸੋਂ ਤਿਨ ਚਾਰ ਜੰਗ ਕਰਵਾਏ ਤੇ ਤਕ੍ਰੀਬਨ ੬੦-੭੦ ਹਜ਼ਾਰ ਮੁਕਾਬਲਾ ਤੇ ਔਣ ਵਾਲਿਆਂ ਨੂੰ ਮੌਤ ਦੇ ਘਾਟ ਉਤਾਰਿਆ ਕਿਸੇ ਤਾਰੀਖ ਜਾਂ ਇਤਹਾਸ ਵਿਚ ਸਿਖਾਂ ਦੇ ਭੋਜਨ ਵਿਚ ਮਾਸ ਦੇਣ ਭਖਣਦਾ ਜਿਕਰ ਨਹੀਂ ਆਇਆ।

ਸਗੋਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਅਜੇਹੇ ਕਈ ਮਾਰ ਖੋਰੇ ਜਾਨਵਰਾਂ ਦਾ ਹਥੀਂ ਪਾਰ ਉਤਾਰਾ ਕੀਤਾ ਜੋਹੜੇ ਬਨ ਦੇ ਪਸ਼ੂ ਪੰਛੀਆਂ ਤੇ ਨਿਹਥੇ ਲੋਕਾਂ ਨੂੰ ਮਾਰਦੇ ਹੁੰਦੇ ਸਨ।

ਏਸੇਤਰਾਂ ਸਾਹਿਬ ਸ੍ਰੀ ਕਲਗੀਧਰ ਦੇ ਵਕਤ ਦੀਆਂ ਮਿਸਾਲਾਂ ਸਾਮਣੇ ਹਨ

ਹਜ਼ੂਰ ਨੇ ਦੁਸ਼ਮਨਾਂ ਦੀ ਚਾਲ ਸਮੇਂ ਉਚ ਦੇ ਪੀਰ ਬਣਿਆਂ ਹੋਇਆਂ ਭੀ ਮਾਸ ਅਹਾਰ ਨੂੰ ਕੜਾਹ ਪ੍ਰਸ਼ਾਦ ਦਾ ਹੀ ਰੂਪ ਦਿਤਾ।

ਖੇਚਲ ਦੇ ਸਿਲਸਿਲੇ ਵਿਚ ਫਰਜ਼ ਕਰੋ, ਜੇ ਮਨੁਖ ਇਨ੍ਹਾਂ ਜਾਨਵਰਾਂ ਨੂੰ ਪਾਲਤੂ ਨ ਰਖੇ ਤਾਂ ਕੀ ਇਹ ਜਾਨਵਰ ਮਨੁਖ ਨਾਲ ਜੰਗ ਕਰਨਗੇ ਜਾਂ ਮੁਕਦਮਾ ਲੜਣਗੇ--ਕਿ ਮਨੁਖ ਸਾਨੂੰ ਪਾਲਦਾ ਨਹੀਂ ?

ਕੀ ! ਏਹ ਜਾਨਵਰ ਆਪਣੇ ਦੁਧ-ਤੇ ਔਲਾਦ-ਤੇ ਗੋਬਰ-ਉਨ ਆਦਕਾਂ ਨਾਲ ਮਨੁਖ ਦਾ ਕੁਝ ਸਵਾਰਦੇ ਹਨ ਜਾਂ ਵਿਗਾੜਦੇ ਹਨ।

ਕੀ ! ਇਨਾਂ ਚੀਜਾਂ ਦੀ ਵਰਤੋਂ ਮਨੁਖ ਦੇ ਪਾਲਨ ਪੋਸਨ ਦੀ ਖੇਚਲ ਦਾ ਕੁਝ ਉਧਾਰ ਬਾਕਾਇਆ ਰਖਦੀ ਹੈ ?

ਕੀ ਮਨੁਖ ਦੀ ਖੁਰਾਕ ਦਾ ਮਸਲਾ ਇਨਾ ਜਾਨਵਰਾਂ ਨਾਲ ਕਿਵੇਂ ਸਬੰਧਤ ਹੈ

ਜਦ ਕਿ ਮਨੁਖ ਦੀ ਬਨਾਵਟ ਤੇ ਮੇਧਾ ਤੇ ਮੂੰਹ ਅਰ ਦੰਦ ਆਦਿਕ ਹੀ

ਉਨ੍ਹਾਂ ਦਰਿੰਦਿਆਂ (ਮਾਸ ਖੋਰੇ) ਜਾਨਵਰਾਂ ਨਾਲੋਂ ਵਖਰਾ ਹੈ—

ਕਿਉਂਕਿ ਕੁਦਰਤੀ ਤੌਰ ਤੇ ਜਿਨਾਂ ਨਸਲਾਂ ਦੀ ਮਾਸ ਖੁਰਾਕ ਹੈ ਉਨ੍ਹਾਂ ਦਾ ਸਭ ਕੁਝ ਹੀ ਮਨੁਖ ਨਾਲੋਂ ਵਿਸੇਸ਼ਤਾ ਵਾਲਾ ਹੈ ਦਰਿੰਦੇ ਜਾਨਵਰਾਂ ਨੂੰ ਆਪ ਨੇ ਸ਼ਿਕਾਰ ਵਾਸਤੇ ਕਿਸੇ ਲੋਹੇ ਦੇ ਹਥਿਆਰ ਜਾਂ ਬੰਦੂਕ ਆਦਿ ਦੀ ਵਰਤੋਂ ਨਹੀਂ ਕਰਨੀ ਪੈਂਦੀ। ਤੇ ਨਾ ਹੀ ਉਨਾਂ ਨੂੰ ਖਲੜੀ ਲਾਹੁਣ ਜਾਂ ਰਿੰਨਣ-ਪਕੌਨ ਦੇ ਜਤਨ ਹੀ ਕਰਨੇ ਪੈਂਦੇ ਹਨ।

ਜੇ ਕਰ ਮਨੁਖ ਦੀ ਖੁਰਾਕ ਭੀ ਮਾਸ ਹੀ ਹੁੰਦੀ ਤਾਂ ਕੁਦਰਤੀ ਤੌਰ ਤੇ ਇਸ ਨੂੰ ਦਰਿੰਦਿਆਂ ਵਾਲਾ ਸਮਾਨ ਜਰੂਰ ਪ੍ਰਾਪਤ ਹੁੰਦਾ। ਖੁਰਾਕ ਦੇ ਘਾਟੇ ਵਿਚ ਜੇ ਮਾਸ ਆਹਾਰ ਹੀ ਪੂਰਾ ਉਤਰ ਸਕਦਾ ਹੈ, ਤਾ ਕ੍ਰੋੜਾਂ ਟਨ ਅਨਾਜ ਭਾਰਤ ਜਾਂ ਹੋਰਨਾਂ ਦੇਸ਼ਾਂ ਵਿਚ ਖਪਤ ਨਾ ਹੁੰਦਾ ਹੋਵੇ ਅਰ ਨਾ ਹੀ ਅੰਨ ਵਾਸਤੇ ਸਾਰੀਆਂ ਸਰਕਾਰਾਂ ਇਤਨੀਆਂ ਚਿੰਤ ਵਾਨ ਹੋਣ।

ਸਗੋਂ ਮਾਸਅਹਾਰ ਅੰਨ ਸੰਕਟ ਦੀ ਬ੍ਰਿਧੀ ਦਾ ਕਾਰਨ ਭਾਵੇਂ ਹੋਵੇ ਕਿਉਂਕਿ ਏਹੋ ਜਿਹੀਆਂ ਅਭਖ ਚੀਜ਼ਾਂ ਨਾਲ ਮਸਾਲਿਆਂ ਦੀ ਵਰਤੋਂ ਕਰਕੇ ਬਹੁਤਾ ਅਨਾਜ ਖਾਧਾ ਜਾਂਦਾ ਹੈ।

ਕਦੇ ਕੋਈ ਮਨੁਖ ਨਿਰੇ ਅੰਡੇ ਜਾਂ ਮੱਛੀਆਂ ਤੇ ਮਾਸ ਨਾਲ ਭੀ ਅੰਨ ਦੇ ਥਾਂ ਪੂਰਤੀ ਕਰ ਸਕਦਾ ਹੈ ? ਇਸਦੇ ਮੁਕਾਬਲੇ ਤੇ ਆਲੂ, ਗਾਜਰਾਂ ਟਮਾਟਰ ਅੰਬ ਖਰਬੂਜੇ ਤਰਬੂਜ, ਸਾਗ ਪਤੇ ਆਦਿਕ ਸਬਜੀਆਂ ਤੇ ਦੁਧ-ਮਖਨ ਲਸੀ ਪਨੀਰ ਆਦਿਕ ਪਦਾਰਥ ਕੇਵਲ ਇਕਲੇ ਇਕਲੇ ਹੀ ਮਨੁਖ ਦੀ ਭੁਖ ਨਵਿਰਤ ਕਰ ਸਕਦੇ ਹਨ।

ਇਤਆਦਿਕ ਸੰਖਿਪਤ ਉਦਾਹਰਨਾਂ ਤੋਂ ਪਤਾ ਲਗਦਾ ਹੈ ਕਿ ਆਪਣੀ ਜੀਭ ਦੇ ਸਵਾਦ ਵਾਸਤੇ ਮਾਂਸ ਆਹਾਰ ਕਰਨ ਵਾਸਤੇ ਭਾਵੇਂ ਮਨੁਖ ਜਿਤਨੇ ਢਕੌਂਸਲੇ ਦਿਲ ਚਾਹੇ ਬਣਾ ਲਵੇ—ਅਰ ਆਪਣੀ ਖੁਦਗਰਜੀ ਤੇ ਖੁਦ ਮੁਖਤਿਆਰੀ ਨਾਲ ਜੋ ਚਾਹੇ ਕਰ ਲਵੇ।

ਪਰ ਕੁਦਰਤੀ ਅਸੂਲ ਦੇ ਨੁਕਤਾ ਨਿਗਾਹ ਨਾਲ ਮਾਸ ਭਖਨ ਕਰਨਾ ਮਨੁੱਖਤਾ ਤੋਂ ਇਤਨਾ ਹੀ ਦੂਰ ਹੈ ਜਿਤਨਾ ਪ੍ਰਿਥਵੀ ਤੋਂ ਅਕਾਸ਼।

# ਮਾਸਾ ਆਹਾਰ ਹਾਨੀਕਾਰਕ ਕਿਵੇਂ ?

ਕਿਸੇ ਵੀ ਢੰਗ ਨਾਲ ਹਿੰਸਾ ਕਰਕੇ ਮਰੇ ਹੋਏ ਜੀਵ ਦੇ ਮਾਸ ਦਾ ਮਨੁਖ ਦੀ ਅਰੋਗਤਾ ਉਤੇ ਕਿਵੇਂ ਤੇ ਕੀ ਅਸਰ ਪੈਂਦਾ ਹੈ। ਵਿਗਿਆਨਕ ਦ੍ਰਿਸ਼ਟੀ ਤੋਂ ਇਸ ਤਰਾਂ ਅਨੁਮਾਨਿਆਂ ਜਾਂਦਾ ਹੈ।

(੧) ਕਿਸੇ ਵੀ ਖਾਣ ਵਾਲੀ ਵਸਤੂ ਨੂੰ ਹਜ਼ਮ ਕਰਨ ਵਾਲੇ ਤਤ ਸਾਰੇ ਪ੍ਰਾਣ-ਧਾਰੀਆਂ ਵਿਚ ਕਿਸੇ ਨ ਕਿਸੇ ਮਾਤਰਾ ਵਿਚ ਪਾਏ ਜਾਂਦੇ ਹਨ। ਕੁਦਰਤ ਨੇ ਮਨੁਖ ਦਾ ਹਾਜ਼ਮਾਂ ਸ਼ਾਕਾਹਾਰ ਵਾਲਾ ਬਣਾਇਆ ਹੋਇਆ ਹੈ। ਇਸ ਗੱਲ ਦਾ ਪਤਾ ਸੁਭਾਵਕ ਤੌਰ ਤੇ ਹੀ ਦਰਿੰਦੇ ਜਾਨਵਰਾਂ ਦੇ ਹਾਜ਼ਮੇ ਦੀ ਜਾਂਚ ਕਰਨ ਤੋਂ ਲੱਗ ਜਾਂਦਾ ਹੈ।

(੨) ਮਾਸ ਖਾਣ ਵਾਲੇ ਮਰੇ ਹੋਏ ਜਾਨਵਰ ਦਾ ਉਹ ਖੂੰਨ ਜੋ ਕਿ ਬਿਮਾਰ ਜ਼ਾਂ ਮਨੁਖੀ ਸਰੀਰ ਵਾਸਤੇ ਨੁਕਸਾਨਦਾਇਕ ਹੁੰਦਾ ਹੈ. ਵੀ ਨਿਗਲ ਜਾਂਦੇ ਹਨ। ਜਿਸ ਨਾਲ ਸਰੀਰ ਵਿਚ ਇਕ ਕਿਸਮ ਦਾ ਜ਼ਹਿਰ ਫੈਲ ਜਾਂਦਾ ਹੈ।

(੩) ਮਾਸ ਖਾਣ ਤੋਂ ਪਹਿਲਾਂ ਜਾਨਵਰ ਨੂੰ ਜਾਨੋ ਮਾਰ ਦਿਤਾ ਜਾਂਦਾ ਹੈ। ਕੁਦਰਤੀ ਅਸੂਲ ਹੈ ਕਿ ਜਾਨਵਰ ਦੀ ਮੌਤ ਹੁੰਦਿਆਂ ਹੀ ਉਸਦੇ ਸ਼ਰੀਰ ਵਿਚ ਪ੍ਰੀਵਰਤਨ ਬਦਬੂਦਾਰ ਹੋਣ ਲਗ ਪੈਂਦਾ ਹੈ। ਖੋਜੀਆਂ ਦਾ ਕਹਿਣਾ ਹੈ ਕਿ ਮ੍ਰਿਤਕ ਸਰੀਰ ਵਿਚ ੪੦% ਮਨੁਖੀ ਸਰੀਰ ਲਈ ਘਾਤਕ ਕਿਟਾਣੂ ਹੁੰਦੇ ਹਨ। ਜੋ ਕਿ ਪਕਾਇਆ ਮਰ ਤਾਂ ਜਾਂਦੇ ਹਨ, ਪਰ ਸੰਪੂਰਨ ਤੌਰ ਤੇ ਗਾਇਬ ਨਹੀਂ ਹੁੰਦੇ। ਤੇ ਉਹਨਾਂ ਦੀ ਥੋੜੀ ਜਿਹੀ ਹੋਂਦ ਵੀ ਮਨੁਖ ਦੇ ਕੋਮਲ ਸਰੀਰ ਦਾ ਘਾਤ ਕਰ ਸਕਦੀ ਹੈ।

(੪) ਪਾਲਤੂ ਜਾਨਵਰ ਜਿਨਾਂ ਤੋਂ ਅਕਸਰ ਮਾਸ ਪ੍ਰਾਪਤ ਕੀਤਾ ਜਾਂਦਾ ਹੈ। ਉਹ ਸਵਾਈਨ ਤਾਪ ਮੂੰਹ ਖੁਰ ਅਤੇ ਕੈਂਸਰ ਜਿਹੇ ਭਿਆਨਕ ਰੋਗਾਂ ਦਾ ਸ਼ਿਕਾਰ ਹੁੰਦੇ ਹਨ। ਅਤੇ ਉਹਨਾਂ ਦਾ ਗੰਦਾ ਖਾਣਾ (ਜਿਵੇਂ ਭੇਡ ਅਤੇ ਸੂਰ) ਅਤੇ ਲਿੰਗ

ਸਬੰਧੀ ਮਨੁਖੀ ਸਭਿਅਤਾ ਤੋਂ ਹੀਨ ਸਬੰਧ ਦਾ ਅਸਰ ਵੀ ਮਨੁਖ ਦੇ ਆਦਰਸ਼ਕ ਸ਼ਰੀਰ ਉਤੇ ਹੋਣੋ ਨਹੀਂ ਰਹਿ ਸਕਦਾ ।

(੫) ਆਂਤੜੀਆਂ ਵਿਚ ਜਾਨਵਰਾਂ ਦੀ ਚਿਕਨੀ ਚਰਬੀ ਕੈਲਸ਼ੀਅਮ ਦਾ ਪਰਵਾਹ ਰੋਕਦੀ ਹੈ। ਅਤੇ ਮਨੁਖ ਨੂੰ ਦਰਦਾਂ ਦੀ ਆਮ ਸ਼ਿਕਾਇਤ ਰਹਿੰਦੀ ਹੈ।

(੬) ਜਾਨਵਰਾਂ ਤੋਂ ਪ੍ਰਾਪਤ ਹੋਣ ਵਾਲੀ ਚਰਬੀ ਵਿਚ ਕੋਲੈਸਿਟਰੋਲ ਹੁੰਦਾ ਹੈ। ਜੋ ਕਿ ਦਿਲ ਦੇ ਰੋਗਾਂ ਦਾ ਕਾਰਨ ਬਣਦਾ ਹੈ ।

(੭) ਵਿਟਾਮਿਨ ਸੀ. ਮਨੁਖ ਲਈ ਅਤੀ ਲੋੜੀਂਦਾ ਹੈ ਜੋ ਕਿ ਮਾਸ ਵਿਚ ਨਹੀਂ ਹੁੰਦਾ ।

(੮) ਮਛੀ ਆਦਿ ਦਾ ਵਿਟਾਮਨ ਏ. ਭੁਖ ਘਟਾਉਂਦਾ ਹੈ। ਜਦ ਕਿ ਹਰੀਆਂ ਸਬਜੀਆਂ ਭੁਖ ਦਾ ਸੰਤੁਲਨ ਬਰਾਬਰ ਕਰਦੀਆਂ ਹਨ ।

(੯) ਮਾਸ ਨਾਲ ਸਰੀਰ ਵਿਚ ਯੂਰੀਆਂ ਤੇ ਯੂਰਿਕ ਏਸਿਡ ਵਰਗੇ ਜਹਿਰੀਲੇ ਪਦਾਰਥ ਵਧ ਜਾਂਦੇ ਹਨ ਜਿਹਨਾਂ ਨੂੰ ਸਰੀਰ ਵਿਚੋਂ ਕਢਣ ਲਈ ਅੰਗਾਂ ਨੂੰ ਵਾਧੂ ਕਰਨਾ ਪੈਂਦਾ ਹੈ ।

੧੦ ਇਹ ਯਕੀਨ ਕੀਤਾ ਹੈ ਕਿ ਮਾਸ ਦੇ ਟੇਕਸੀਨ ਵਿਟਾਮਿਨ ਬੀ, ਦੇ ਸਭਾਵਕ ਸਮ੍ਰਿਸ਼ਣ ਨੂੰ ਰੋਕਦੇ ਹਨ ।

(੧੧) ਸ਼ਾਕਾਹਾਰੀ ਦਾ ਮਨ ਸ਼ਾਂਤ ਅਤੇ ਨਿਰਮਲ ਹੁੰਦਾ ਹੈ ਜ਼ਦ ਕਿ ਮਾਸਾਹਾਰੀ ਇਸ ਤੋਂ ਵਾਂਜਿਆ ਜਾਂਦਾ ਹੈ ।

(੧੨) ਸ਼ਾਕਾਹਾਰੀ ਕਾਮ ਕਰੋਧ ਲੋਭ ਮੋਹ ਹੰਕਾਰ ਤੋਂ ਨਿਰਲੇਪ ਰਹਿੰਦਾ ਹੈ ਜਦ ਕਿ ਮਾਸਾਹਾਰੀ ਇਹਨਾਂ ਦਾ ਵਡਾ ਸ਼ਿਕਾਰੀ ਹੈ ।

(੧੩) ਸ਼ਾਕਾਹਾਰੀ ਦੀਆਂ ਔਣ ਵਾਲੀਆਂ ਪੁਸ਼ਤਾਂ ਵੀ ਅਰੋਗ ਰਹਿੰਦੀਆਂ ਹਨ ਜਦ ਕਿ ਮਾਸਾਹਾਰੀ ਦੀਆਂ ਅਗਾਮੀ ਪੁਸ਼ਤਾਂ ਵਿਚ ਤਬਦੀਲੀ ਹੋ ਜਾਂਦੀ ਹੈ ।

(੧੪) ਸ਼ਾਕਾਹਾਰੀ ਜਲਪਿਤੀ, ਖੁਜਲੀ, ਜਖਮਾਂ ਦਾ ਖਰਾਬ ਹੋਣਾਂ ਤੇ ਫੋੜੇ ਫਿਨਸੀਆਂ ਤੋਂ ਬਚਿਆ ਰਹਿੰਦਾ ਹੈ। ਜਦ ਕਿ ਮਾਸਾਹਾਰ ਨੂੰ ਇਹੋ ਜਿਹੇ ਗੰਦੇ ਰੋਗ ਬਹੁਤ ਛੇਤੀ ਚੰਬੜਦੇ ਹਨ । ਜਿਸ ਮਨੁਖ ਨੇ ਕਦੇ ਵੀ ਮਾਸ ਨਾ ਖਾਧਾ ਹੋਵੇ ਜੇ ਉਸਦਾ ਥੁਕ ਲੂਤ ਉਤੇ ਲਾਈਏ ਤਾਂ ਬੜੀ ਛੇਤੀ ਅਰਾਮ ਆਉਂਦਾ ਹੈ ।

(੧੫) ਕਸ਼ਾਰ ਸੰਤੁਲਨ :—ਤੰਦਰੁਸਤ ਆਦਮੀ ਦੀਆਂ ਲਹੂ ਨਾਲੀਆਂ ਉਤੇ ਕਸ਼ਾਰ ਦਾ ਅਸਰ ਹੁੰਦਾ ਹੈ। ਸਭ ਬਨਸਪਤੀ ਭੋਜਨ ਕਸ਼ਾਰ ਪੈਦਾ ਕਰਦੇ ਹਨ। ਜਦ ਕਿ ਮਾਸ ਵਿਚ ਤੇਜ਼ਾਬੀ ਮਾਦਾ ਹੁੰਦਾ ਹੈ। ਜੋ ਕਿ ਸਾਡੇ ਰਕਤ ਪ੍ਰਵਾਹ ਵਿਚ ਅੜਿਚਨ ਪੈਦਾ ਕਰਦਾ ਹੈ। ਕੁਝ ਇਕ ਫ਼ਲ ਅਤੇ ਸਬਜ਼ੀਆਂ ਭਾਵੇਂ ਤੇਜ਼ਾਬ ਪੈਦਾ ਕਰਦੀਆਂ ਹਨ। ਪਰ ਉਹ ਸਿਰਫ ਸੰਤੁਲਨ ਹੀ ਬਰਾਬਰ ਕਰਦੇ ਹਨ।

੧੬ ਭੋਜਨ ਦੇ ਤੁਲਨਾਤਮਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਬਿਨਾਂ ਜਾਨਵਰਾਂ ਦੇ ਇਹ ਸਰੀਰ ਦੇ ਸਾਰੇ ਹੀ ਅੰਗਾਂ ਦੀ ਸੰਤੁਲਤ ਮੰਗ ਨੂੰ ਪੂਰਾ ਕਰਦਾ ਹੈ।

੧. ਮੇਰਾ ਪੇਟ ਕਬਰਸਤਾਨ ਨਹੀਂ ਜਿਥੇ ਮੈਂ ਮੁਰਦੇ ਪਾਉਂਦਾ ਜਾਵਾਂ।

—ਜਾਰਜ ਬਰਨਾਰਡ ਸ਼ਾਅ

੨. ਮਾਸ ਖਾਣ ਨਾਲ ਮਨੁਖ ਦੀ ਪਸ਼ੂ ਬਿਰਤੀ ਵਧਦੀ ਹੈ। ਕਾਮ ਉਤੇਜਿਤ ਹੁੰਦਾ ਹੈ। ਵਿਭਚਾਰ ਤੇ ਸ਼ਰਾਬ ਪੀਣ ਦੀ ਇਛਾ ਹੁੰਦੀ ਹੈ। ਮਾਸ ਖਾ ਕੇ ਸਦਾਚਾਰੀ ਬਣਨਾ ਅਸੰਭਵ ਹੈ।

—ਮਹਾਤਮਾ ਟਾਲਸਟਾਏ

੩. ਇਸ ਧਰਤੀ ਤੇ ਕੋਈ ਵੀ ਪਸ਼ੂ ਪੰਛੀ ਅਜਿਹਾ ਨਹੀਂ ਜੋ ਤੁਹਾਡੇ ਸਮਾਨ ਆਪਣੇ ਪ੍ਰਾਣਾਂ ਨੂੰ ਪਿਆਰ ਨਾ ਕਰਦਾ ਹੋਵੇ।

—ਕੁਰਾਨ

੪. ਮਾਸ ਖਾਣਾ, ਸ਼ਰਾਬ ਪੀਣਾ, ਜਿਸ ਵਿਚ ਅਜੇਹੇ ਔਗੁਣ ਹੋਣ ਉਹ ਮਨੁਖ ਦੇ ਰੂਪ ਵਿਚ ਪਸ਼ੂ ਹੈ ਤੇ ਪ੍ਰਿਥਵੀ ਤੇ ਬੋਝ ਹੈ। ਜਿਸ ਧਰਮ ਵਿਚ ਦਇਆ ਨਹੀਂ ਉਸ ਨੂੰ ਛਡ ਦੇਣਾ ਚਾਹੀਦਾ ਹੈ।

# ਕੀ ਧਰਮ ਤੇ ਸਿਆਸਤ ਦੋਵੇਂ ਇਕਠੇ ਚਲ ਸਕਦੇ ਹਨ ਜਾਂ ਵਖੋ ਵਖ ?

● ਆਤਮਾ ਸਿੰਘ ਸਨਖਤ੍ਰਵੀ

ਉਪਰੋਕਤ ਵਿਸ਼ਯ ਉਤੇ ਵਿਚਾਰ ਕਰਨ ਤੋਂ ਪਹਿਲਾਂ ਜ਼ਰੂਰੀ ਹੈ ਕਿ ਧਰਮ ਅਤੇ ਸਿਆਸਤ ਦੇ ਭਾਵਾਂ ਨੂੰ ਵੱਖ ਵੱਖ ਕਸਵਟੀ ਤੇ ਵੇਖਿਆ ਜਾਵੇ। ਇਸ ਸਬੰਧ ਵਿਚ ਖੋਜ ਕੀਤਿਆਂ ਮਹਾਨ ਕੋਸ਼ ਵਿਚ "ਧਰਮ" ਸ਼ਬਦ ਦੇ ਤਕਰੀਬਨ ੧੩ ਭਾਵ ਦਰਸਾਏ ਗਏ ਹੋਏ ਹਨ, ਜਿਹਾ ਕਿ :—

ਧਰਮ :—

(੧) ਜੋ ਸੰਸਾਰ ਨੂੰ ਧਾਰਨ ਕਰਦਾ ਹੈ, ਜਿਸ ਦੇ ਅਧਾਰ ਵਿਸ਼ੂ ਹੈ,
ਉਹ ਪਵਿਤ੍ਰ ਧਰਮ, ("ਸਭ ਕੁਝ ਉਧਰੀ ਇਕ ਨਾਮ ਧਰਮ")

(੨) ਸ਼ੁਭ ਕਰਮ, (ਨਹਿ ਬਿਲੰਬ ਧਰਮੰ ਬਿਲੰਬ ਪਾਪੰ)।
"ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ"
ਸਾਧੂ ਦੇ ਸੰਗ ਤੋਂ ਜੋ ਦ੍ਰਿੜ੍ਹ ਕਰਮ ਹੈ, ਉਹ ਸਭ ਧਰਮ ਹੈ।

(੩) ਮਜ਼ਹਬ, ਦੀਨ, "ਸੰਤ ਕਾ ਮਾਰਗ ਧਰਮ ਕੀ ਪਉੜੀ"।

(੪) ਪੁਨਯ ਰੂਪ "ਇਹ ਸਰੀਰੁ ਸਭ ਧਰਮੁ ਹੈ
ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ"

(੫) ਰਿਵਾਜ, ਰਸਮ, ਕੁਲ ਅਥਵਾ ਦੇਸ਼ ਰੀਤਿ।

(੬) ਫਰਜ਼, ਡੀਊਟੀ।

(੭) ਨਯਾਯ, ਇਨਸਾਫ।

(੮) ਪ੍ਰਕ੍ਰਿਤੀ, ਸੁਭਾਵ।

(੯) ਧਰਮ ਰਾਜ "ਅਨਿਕ ਧਰਮ ਅਨਿਕ ਕੁਮੇਰ"।

(੧੦) ਧਨੁਸ਼, ਕਮਾਣ, ਚਾਂਪ।

(੧੧) ਤਤਾਂ ਦੇ ਸਬਦਿ ਸਪਰਸ਼ ਆਦਿ ਗੁਣ।

(੧੨) ਦੇਖੋ ਧਰਮ ਅੰਗ।

(੧੩) ਦੇਖੋ ਉਪਮਾ।

(ਮਹਾਨ ਕੋਸ਼, ਪੰਨਾ ੪੯੬)

ਇਸੇਤਰ੍ਹਾਂ ਸਿਆਸਤ ਸ਼ਬਦ ਦੇ ਭਾਵ ਅਰਥ ਇਸ ਪ੍ਰਕਾਰ ਲਿਖ ਹਨ :—

ਸਿਆਸਤ :—

(੧) ਨਿਗਾਹਬਾਨੀ ਕਰਨ ਦੀ ਕ੍ਰਿਯਾ।

(੨) ਹਕੂਮਤ ਕਰਨਾ, ਦੇਖੋ ਸ਼ਾਸ਼ਨ।

(ਮਹਾਨ ਕੋਸ਼, ਪੰਨਾ ੧੪੨)

ਜੇਕਰ ਮਹਾਨ ਕੋਸ਼ ਦੇ ਵਿਚ ਲਿਖੇ ਧਰਮ ਅਤੇ ਸਿਆਸਤ ਦੇ ਭਾਵਾਂ ਦੀ ਸਾਰੀ ਵਿਆਖਿਆ ਕੀਤੀ ਜਾਵੇ ਤਾਂ ਸਬੰਧਤ ਵਿਸ਼ਯ ਵਾਲਾ ਲੇਖ ਬਹੁਤ ਵਡਾ ਲਿਖ ਕੇ ਵੀ ਸ਼ਾਇਦ ਉਸ ਨਿਸ਼ਾਨੇ ਤੇ ਨ ਪੁਜ਼ ਸਕੇ, ਜਿਸ ਨਸ਼ਾਨੇ ਨੂੰ ਧਿਆਨ ਵਿਚ ਰਖ-ਦਿਆਂ ਉਪਰੋਕਤ ਸਿਰਲੇਖ ਰਖਿਆ ਗਿਆ ਹੈ ?

ਕਿਉਂ ਕਿ ਵਰਤਮਾਨ ਕਾਲ ਵਿਚ ਜਿਥੇ ਧਰਮ ਦੇ ਅਰਥਾਂ ਨੂੰ ਬੜਾ ਸੀਮਿਤ ਤੇ ਤੰਗ ਦਾਇਰੇ ਵਾਲਾ ਪ੍ਰਚਾਰਿਆ ਜਾ ਰਿਹਾ ਹੈ, ਓਥੇ ਸਿਆਸਤ ਦੇ ਅਰਥ ਆਮ ਤੌਰ ਤੇ ਹੇਰਾ ਫੇਰੀ, ਚਾਲਾਕੀ, ਚੁਸਤੀ, ਅਤੇ ਕਿਸੇ ਤਰ੍ਹਾਂ ਦੇ ਘੇਰੇ ਵਿਚ ਨ ਆਉਣ ਵਾਲੇ ਮਨੁਖ ਵਾਸਤੇ ਕੀਤੇ ਜਾਂਦੇ ਹਨ ? ਹਾਲਾਂ ਕਿ ਇਹਨਾਂ ਦੋਹਾਂ ਤਥਾਂ ਦੇ ਏਹ ਦੋਵੇਂ ਭਾਵ ਅਸਲੀਅਤ ਤੋਂ ਕੋਹਾਂ ਦੂਰ ਹਨ।

ਜੇਕਰ ਧਰਮ ਦੇ ਅਰਥ ਮਜ਼ਬ ਜਾਂ ਉਸ ਦੇ ਨਿਯਮ ਹੀ ਕੀਤੇ ਜਾਣ ਤਾਂ ਸਿਆਸਤ ਸ਼ਬਦ ਦੇ ਭਾਵ ਉਸ ਮਜ਼ਬ ਦੇ ਅਸੂਲਾਂ ਦੀ ਨਿਗਾਹਬਾਨੀ ਕਰਨ ਦੀ ਜਾਂ ਰਖਣ ਦੀ ਕ੍ਰਿਯਾ ਕਰਨ ਨਾਲ ਅਥਵਾ ਧਾਰਮਿਕ ਅਸੂਲਾਂ ਦੇ ਕਾਨੂੰਨ ਦੀ ਵਰਤੋਂ ਕਰਨੀ ਧਰਮ ਤੇ ਸਿਆਸਤ ਨੂੰ ਇਕਠਾ ਕਰ ਕੇ ਤੋਰਨ ਦਾ ਇਕ ਸੁਭਾਵਿਕ ਕਰਮ ਹੀ ਬਣ ਜਾਂਦਾ ਹੈ।

ਮਿਸਾਲ ਦੇ ਤੌਰ ਤੇ ਮੁਸਲਮਾਨੀ ਮਤ (ਧਰਮ) ਵਿਚ ਨਿਮਾਜ਼ ਪੜ੍ਹਨੀ ਇਕ ਮਜ਼ਬੀ ਧਰਮ ਹੈ ਪਰ ਪੰਜ ਵੇਲੇ ਜਾਂ ਜੁਮੇ ਵਾਲੇ ਦਿਨ ਸਾਰੇ ਮੁਸਲਮਾਨਾਂ ਦਾ ਇਕੋ

ਵਡੀ ਮਸੀਤ ਵਿਚ ਨਮਾਜ਼ ਲਈ ਇਕਤਰ ਹੋਣ ਦੀ ਤਹਿ ਵਿਚ ਸ਼ੁਧ ਸਿਆਸਤ ਵੀ ਮੌਜੂਦ ਹੈ। ਏਸੇ ਤਰ੍ਹਾਂ ਹੋਰ ਕਈ ਨਿਯਮਾਂ ਵਿਚ ਸਿਆਸਤ ਰਲੀ ਮਿਲੀ ਹੋਈ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਧਾਂਤ ਦੇ ਪ੍ਰਚਾਰ ਵਾਸਤੇ ਮੱਕੇ ਜਾਣ ਵਾਲੇ ਜੋ ਨੀਲੇ ਕਪੜੇ ਧਾਰਨ ਕਰਕੇ ਤੁਰਕਾਂ ਪਠਾਣਾਂ ਦਾ ਪਹਿਰਾਵਾ ਧਾਰਨ ਕੀਤਾ ਸੀ ਉਹ ਇਕ ਚੰਗੀ ਸਿਆਸਤ ਸੀ ਜੇ ਗੁਰੂ ਜੀ ਇਹ ਸਿਆਸਤ ਨ ਵਰਤਦੇ ਤਾਂ ਉਥੇ ਪਹੁੰਚਣਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਸੀ ?

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਪ੍ਰੰਪਰਾ ਨੂੰ ਅਗੇ ਤੋਰਨ ਵਾਸਤੇ ਪੁਤਰਾਂ ਦੇ ਥਾਂ ਕਿਸੇ ਸਿੱਖ ਨੂੰ ਨਿਯੁਕਤ ਕਰਨ ਵਾਲੇ ਸਾਧਨਾਂ ਸਮੇਂ ਜੋ ਜੋ ਕੌਤਕ ਕੀਤੇ, ਉਹ ਸਾਰੇ ਹੀ ਬੜੀ ਡੂੰਘੀ ਸਿਆਸਤ ਰਖਦੇ ਸਨ, ਜੇ ਉਹ ਪ੍ਰੀਖਯਾ ਦੇ ਅਉਖੇ ਪਰਚੇ ਨਾ ਪਾਉਂਦੇ, ਤਾਂ ਗੁਰ-ਗੱਦੀ ਉਸੇ ਵਕਤ ਤੋਂ ਹੀ ਇਕ ਵਰਾਸਤ ਬਣ ਜਾਂਦੀ ? ਤੇ ਗੁਰੂ ਚੇਲਾ ਅਰ ਚੇਲਾ ਗੁਰੂ ਦੀ ਪਧਤੀ ਸ਼ਾਇਦ ਸ਼ੁਰੂ ਹੀ ਨਾ ਹੋ ਸਕਦੀ।

ਸ੍ਰੀ ਗੁਰੂ ਅਮਰਦਾਸ ਸਚੇ ਪਾਤਸ਼ਾਹ ਜੀ ਦਾ ਅਪਨੇ ਅੰਤ ਸਮੇਂ ਆਪਣੇ ਆਗਿਆਕਾਰੀ ਸਪੁਤ੍ਰ ਬਾਬੇ ਮੋਹਰੀ ਜੀ ਨੂੰ ਸਦ ਕੇ ਆਪਣੇ ਸਾਹਮਣੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਮਥਾ ਟਿਕਾਉਣਾ ਇਕ ਬਹੁਤ ਵਡੀ ਸਿਆਣਪ ਭਰੀ ਸਿਆਸਤ ਸੀ। ਨਹੀਂ ਤਾਂ ਬਾਦ ਵਿਚ ਏਥੇ ਵੀ ਉਵੇਂ ਹੀ ਹੁੰਦਾ ਜਿਵੇਂ ਸ੍ਰੀ ਗੁਰੂ ਅੰਗਦ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਗਦੀ ਬਿਰਾਜਨ ਤੋਂ ਬਾਅਦ ਹੁੰਦਾ ਰਹਿਆ ਸੀ।

ਹੋਰ ਕਿਸੇ ਧਰਮ (ਮਜਬ) ਜਾਂ ਉਸਦੇ ਆਗੂਆਂ ਦਾ ਤਾਂ ਮੈਨੂੰ ਪੂਰਾ ਪਤਾ ਨਹੀਂ ਪਰ ਸਿਖ ਧਰਮ ਅਤੇ ਇਸ ਦੇ ਪ੍ਰੰਪਰਾਗਤ ਗੁਰੂ ਸਾਹਿਬਾਂ ਦਾ ਸਬੰਧ ਸ਼ੁਧ ਸਿਆਸਤ ਨਾਲ ਮੁਢ ਤੋਂ ਲੈ ਕੇ ਜੁੜਿਆ ਚਲਿਆ ਆਇਆ ਹੈ। ਜਦ ਕਿ ਵਕਤ ਦੇ ਲਿਹਾਜ ਕਰਕੇ ਘਟ ਵਧ ਹੋ ਜਾਣਾ ਇਕ ਵਖਰੀ ਗਲ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਆਸਤ ਨੂੰ ਕੇਵਲ ਉਸ ਵਕਤ ਹੀ ਅਮਲ ਵਿਚ ਲਿਆਂਦਾ, ਜਦੋਂ ਚੰਦੂ ਦੁਸ਼ਟ ਨੇ ਈਰਖਾ ਦੇ ਮੋਤੀਆ ਬਿੰਦ ਨਾਲ ਅੰਨਾ ਹੋ ਕੇ ਹਿੰਦੂ ਧਰਮ (ਨਿਯਮ) ਨੂੰ ਛਿਕੇ ਉਤੇ ਟੰਗ ਗੁਰੂ ਜੀ ਦੇ ਧਰਮ ਤੇ ਧੀਰਜ ਨੂੰ ਪਰਖਨ ਵਾਸਤੇ ਗਊ ਦੇ ਕਚੇ

ਚੰਮ ਵਿਚ ਗੁਰੂ ਜੀ ਨੂੰ ਮੜ੍ਹਨ ਦਾ ਪ੍ਰੋਗ੍ਰਾਮ ਬਣਾਇਆ ? ਉਸ ਵਕਤ ਧਰਮ ਮੂਰਤੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਰਾਵੀ ਉਤੇ ਜਾ ਕੇ ਇਸ਼ਨਾਨ ਕਰਨ ਦੀ ਆਪਣੀ ਇਛਾ ਪ੍ਰਗਟ ਕੀਤੀ, ਉਹ ਇਕ ਧਰਮ ਰਖਯਕ ਸਿਆਸਤ ਸੀ, ਜਿਸ ਨੇ ਚੰਦੂ ਦੇ ਪ੍ਰੋਗਰਾਮ ਨੂੰ ਅਸਫਲ ਬਣਾ ਦਿਤਾ।

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਤਾਂ ਵਕਤ ਦੀ ਲੋੜ ਨੂੰ ਧਿਆਨ ਵਿਚ ਰਖ-ਦਿਆਂ ਗੁਰਮਤ ਧਰਮ ਦੀ ਪ੍ਰਗਤੀ ਤੇ ਹਿਫ਼ਾਜ਼ਤ ਵਾਸਤੇ ਸਿਆਸਤ (ਨਿਗਾਹਬਾਨੀ) ਨੂੰ ਆਪਣੇ ਪ੍ਰੋਗਰਾਮਾਂ ਦਾ ਇਕ ਹਿੱਸਾ ਹੀ ਬਣਾ ਲਿਆ, ਅਤੇ ਧਰਮ ਤੇ ਸਿਆਸਤ ਨੂੰ ਇਕਠਿਆਂ ਤੋਰ ਕੇ ਦੁਨੀਆਂ ਵਿਚ ਅਦੁਤੀ ਮਿਸਾਲ ਪੈਦਾ ਕਰ ਦਿਤੀ।

ਸ੍ਰੀ ਗੁਰੂ ਹਰਿਕਿਸ਼ਨ ਸਾਹਿਬ ਜੀ ਨੇ ਆਪਣੇ ਅੰਤ ਸਮੇਂ ਉਸ ਵਕਤ ਦੇ ਗੁਰੂ-ਗੱਦੀ ਦੇ ਵਿਗੜੇ ਹੋਏ ਘਰੋਗੀ ਵਾਤਾਵਰਨ ਨੂੰ ਧਿਆਨ ਵਿਚ ਰਖਦਿਆਂ, ਸਿਖਾਂ ਦੇ ਅਰਜ ਕਰਨ ਉਤੇ ਆਪਣੇ ਥਾਂ ਵਿਅਕਤੀਗਤ ਸਤਿਗੁਰੂ ਨਿਯੁਕਤ ਕਰਨ ਵਾਸਤੇ "ਬਾਬਾ ਬਸੇ ਜੁ ਗ੍ਰਾਮ ਬਕਾਲੇ" ਦਾ ਜੋ ਸੰਕੇਤ ਦਿਤਾ, ਉਹ ਇਕ ਇਤਨੀ ਗੂੜ੍ਹਤਾ ਵਾਲੀ ਸਿਆਸਤ ਸਾਬਤ ਹੋਈ, ਜਿਸ ਨੇ ਵਡੇ ਵਡੇ ਸਿਆਣਿਆਂ ਤੇ ਚਲਾਕਾਂ ਨੂੰ ਪਛਾੜ ਦਿਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਇਤਿਹਾਸ ਨੂੰ ਜੇ ਗਹੁ ਨਾਲ ਪੜ੍ਹਿਆ ਜਾਵੇ ਤਾਂ ਪਤਾ ਲਗੇਗਾ ਕਿ ਉਹਨਾਂ ਦੇ ਬਕਾਲੇ ਤੋਂ ਲੈ ਕੇ ਦਿਲੀ ਤਕ ਪਹੁੰਚਣ ਵਾਲੇ ਸਾਰੇ ਦੇਸਾਂ ਦੇਸਾਂਤਰਾਂ ਦੇ ਦੌਰੇ, ਧਰਮ ਪ੍ਰਚਾਰ ਦੇ ਨਾਲ ਨਾਲ ਗੁਰੂ ਵਿਰੋਧੀਆਂ ਦੇ ਦੋਖੀ ਵਾਰ ਰੋਕਣ ਵਾਸਤੇ ਸਫਲ ਸਿਆਸਤ ਦੇ ਪ੍ਰਤੀਕ ਸਨ।

ਧਰਮ ਰਖਯਕ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤਾਂ ਅਵਤਾਰ ਹੀ ਧਰਮ ਤੇ ਸਿਆਸਤ ਦਾ ਜੁੜਵਾਂ ਸਰੂਪ ਸੀ। ਪਟਨੇ ਸਾਹਿਬ ਅਵਤਾਰ ਧਾਰਨ ਤੋਂ ਲੈ ਨਾਭੇ ਦੀ ਝਿੜੀ ਜਾ ਕੇ ਜੋਤੀ ਜੋਤ ਸਮਾਉਣ ਤਕ ਤਕਰੀਬਨ ੧੪੬ ਬਰਸਾਂ ਦੀ ਲਮੇਰੀ ਆਯੂ ਵਿਚ ਸ਼ਾਇਦ ਹੀ ਕੋਈ ਐਸਾ ਸਮਾਂ ਆਇਆ ਹੋਵੇਗਾ, ਜਦੋਂ ਸ੍ਰੀ ਕਲਗੀਧਰ ਜੀ ਨੇ ਧਰਮ ਤੇ ਸਿਆਸਤ ਨੂੰ ਆਪਣੇ ਤੋਂ ਵਖ ਕੀਤਾ ਹੋਵੇ ?

ਸਗੋਂ ਸ੍ਰੀ ਦਸਮੇਸ਼ ਜੀ ਨੇ ਸਿੰਘਾਂ ਨੂੰ ਵੀ ਅਜਿਹੀ ਰਹਿਤ ਬਹਿਤ ਤੇ ਮਰ-ਯਾਦਾ ਦਿਤੀ, ਜਿਸ ਵਿਚ ਧਰਮ ਤੇ ਸਿਆਸਤ ਇਕ ਮਿਕ ਹੋਵੇ ਤੇ ਜਿਸ ਨੂੰ

ਦੁਨੀਆਂ ਦੀ ਕੋਈ ਤਾਕਤ ਵੀ ਭੰਗ ਨ ਕਰ ਸਕੇ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਮੇਂ ਜਿਥੇ ਸ੍ਰੀ ਦਸਮੇਸ਼ ਜੀ ਦੀ ਕਾਇਮ ਕੀਤੀ "ਧਰਮ ਤੇ ਸਿਆਸਤ" ਵਾਲੀ ਨਿਰਜਿੰਦ ਹੋ ਰਹੀ ਸਿਖੀ ਨੂੰ ਮੁੜ ਤੋਂ ਸੁਰਜੀਤ ਕੀਤਾ, ਓਥੇ ਸਿੱਖੀ ਧਰਮ ਨਾਲ ਅਜਿਹੀ ਅਦੁਤੀ ਸਿਆਸਤ ਜੋੜੀ, ਜਿਸ ਨਾਲ ਉਸ ਵਕਤ ਦੀ ਸਿਆਸੀ ਤੇ ਸਾਮਰਾਜੀ ਅੰਗਰੇਜ਼ੀ ਹਕੂਮਤ ਨਾਲ ਬਿਨਾਂ ਜੰਗੀ ਹਥਿਆਰਾਂ ਦੇ ਜੰਗਿ ਆਜ਼ਾਦੀ ਲੜੀ ਜਾ ਸਕੇ ।

ਭਾਵੇਂ ਸਤਿਗੁਰਾਂ ਦਾ ਇਹ ਜੁੜਵਾਂ ਪ੍ਰੋਗਰਾਮ ਸਭ ਲੋਕਾਂ ਵਾਸਤੇ ਲਾਭਦਾਇਕ ਸੀ, ਪਰ ਗੁਲਾਮੀ ਦੇ ਪੈ ਚੁਕੇ ਹੋਏ ਪ੍ਰਭਾਵ ਕਾਰਨ (ਸਿਵਾਏ ਸਤਿਗੁਰੂ ਰਾਮ ਸਿੰਘ ਜੀ ਦੇ ਸਿੰਘਾਂ ਦੇ) ਆਮ ਲੋਕ ਹਲਤ ਪਲਤ ਦਾ ਫਾਇਦਾ ਨ ਉਠਾ ਸਕੇ । ਫਿਰ ਵੀ ਸਮਾਂ ਪਾ ਕੇ ਕੁਝ ਲੋਕਾਂ ਨੇ ਭਾਵੇਂ ਸਤਿਗੁਰੂ ਜੀ ਦਾ ਧਰਮ ਤਾਂ ਗ੍ਰਹਿਣ ਨ ਕੀਤਾ, ਪਰ ਸਤਿਗੁਰੂ ਜੀ ਦੀ ਪ੍ਰਚਲਤ ਕੀਤੀ ਸਿਆਸਤ ਨੂੰ ਅਮਲ ਵਿਚ ਲਿਆ ਕੇ ਸਾਮਰਾਜੀ ਅੰਗਰੇਜ਼ ਤੋਂ ਭਾਰਤ ਨੂੰ ਆਜ਼ਾਦ ਕਰਵਾ ਲਿਆ ।

ਉਪਰੋਕਤ ਉਦਾਹਰਨਾਂ ਤੋਂ ਸਪਸ਼ਟ ਹੁੰਦਾ ਹੈ ਕਿ ਸ਼ੁਧ ਭਾਵਨਾ ਅਧੀਨ ਧਰਮ ਤੇ ਸਿਆਸਤ ਬਿਨਾ ਕਿਸੇ ਰੋਕ ਟੋਕ ਦੇ ਇਕਠੇ ਚਲ ਸਕਦੇ ਹਨ, ਜਿਸ ਦਾ ਸਬੂਤ ਅਜ ਵੀ ਸਿੱਖ ਸਮਾਜ ਤੇ ਨਾਮਧਾਰੀ ਪੰਥ ਦੇ ਪ੍ਰਚਲਤ ਅਸੂਲਾਂ ਤੋਂ ਮਿਲ ਸਕਦਾ ਹੈ ।

ਪਰ ਇਸ ਗੱਲ ਵਿਚ ਕੋਈ ਸ਼ਕ ਨਹੀਂ ਕਿ ਕੁਝ ਕਾਰਨਾਂ ਅਧੀਨ ਕਈ ਲੋਕ ਤੇ ਲੀਡਰ ਧਰਮ ਤੇ ਸਿਆਸਤ ਨੂੰ ਇਕ ਦੂਸਰੇ ਤੋਂ ਦੂਰ ਰਖਣ ਦੇ ਚਾਹਵਾਨ ਵੀ ਹਨ, ਤਾਂ ਕਿ ਇਨ੍ਹਾਂ ਦੀ ਮਿਲਵੀਂ ਤਾਕਤ ਨੂੰ ਕਮਜ਼ੋਰ ਰਖ ਕੇ ਵਖ ਵਖ ਤਰ੍ਹਾਂ ਦਾ ਨਜ਼ਾਇਜ਼ ਫਾਇਦਾ ਉਠਾਇਆ ਜਾ ਸਕੇ ।

ਕਾਸ਼ ! ਧਰਮ ਤੇ ਸਿਆਸਤ ਨੂੰ ਇਕੱਠਾ ਰਖਣ ਸਮੇਂ ਸਦ ਭਾਵਨਾ ਤੇ ਲੋਕ ਭਲਾਈ ਦਾ ਹੀ ਨਿਸ਼ਾਨਾ ਹੋਵੇ, ਅਤੇ ਇਹਨਾਂ ਨੂੰ ਵਖ ਵਖ ਰਖਣ ਵੇਲੇ, ਧਰਮ ਹੀਨਤਾ, ਨਿਜੀ ਸੁਆਰਥ ਤੇ ਦੇਸ ਕੌਮ ਦੀ ਗਦਾਰੀ ਵਾਲਾ ਕੋਈ ਟੀਚਾ ਸਾਮ੍ਹਣੇ ਨ ਰਖਿਆ ਜਾਵੇ ?

# ਅਜਨਮਾ ਦਾ ਜਨਮ

● ਗਿਆਨੀ ਮਿਹਰ ਸਿੰਘ
ਕਾਨਪੁਰ

ਅਕਾਲਪੁਰਖੁ ਅਜਨਮਾ ਹੈ ਉਸ ਦਾ ਕਦੀ ਭੀ ਕਿਸੇ ਤੋਂ ਜਨਮ ਨਹੀਂ ਹੋਇਆ । ਉਹ ਅਬਿਨਾਸ਼ੀ ਹੈ ਉਸ ਦਾ ਕਦੀ ਭੀ ਤੇ ਕਿਸੇਤਰਾਂ ਭੀ ਨਾਸ਼ ਨਹੀਂ ਹੋ ਸਕਦਾ । ਉਸ ਨੂੰ ਸਭ ਨੇ ਅਨੰਤ ਮੰਨਿਆ ਹੈ ਤਾਂ ਹੀ ਵੇਦ, ਸ਼ਾਸਤਰ ਤੇ ਸਾਰੀਆਂ ਧਰਮ ਪੁਸਤਕਾਂ ਵਿਚ ਉਸ ਨੂੰ ਨੇਤਿ ਨੇਤਿ ਕਰ ਕੇ ਕਹਿਆ ਗਿਆ ਹੈ । ਉਹ ਅਮਿਤ ਹੈ ਉਸ ਦੀ ਮਿਤ ਕੋਈ ਨਹੀਂ ਜਾਨ ਸਕਦਾ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਜੀ ਫ਼ਰਮਾਂਦੇ ਹਨ ਕਿ :—

"ਕਰਤੇ ਕੀ ਮਿਤ ਕਰਤਾ ਜਾਨੇ ਕੈ ਜਾਣੈ ਗੁਰੁ ਸੂਰਾ ।"

ਭਾਵ ਇਹ ਕਿ 'ਕਰਤਾ' ਜਿਸਨੇ ਸਚ ਨੂੰ ਰਚਿਆ ਹੈ ਤੇ ਜੋ ਕਦੀ ਭੀ ਕਿਸੇ ਦਵਾਰਾ ਰਚਿਆ ਹੋਇਆ ਨਹੀਂ ਹੈ ਉਸ ਦੀ ਮਿਤ ਨੂੰ ਉਹ ਆਪ ਹੀ ਜਾਣਦਾ ਹੈ ਤੇ ਜਾਂ ਫਿਰ 'ਗੁਰੂ ਸੂਰਾ' ਜਾਂ 'ਸਤਿਗੁਰੂ' ਜਾਣਦਾ ਹੈ ।

ਇਥੇ ਇਹ ਪ੍ਰਸ਼ਨ ਉਠ ਖੜਾ ਹੁੰਦਾ ਹੈ ਕਿ ਅਨੰਤ ਨੂੰ ਕੋਈ ਅੰਤ ਵਾਲਾ ਕਿਵੇਂ ਜਾਣ ਸਕਦਾ ਹੈ ? ਅਸੀਮ ਨੂੰ ਕੋਈ ਸੀਮਾ ਵਾਲਾ ਕਿਵੇਂ ਨਾਪ ਸਕਦਾ ਹੈ ? ਇਤਆਦਿਕ ਅਨੇਕ ਪ੍ਰਸ਼ਨ ਉਸ ਅਕਾਲ ਪੁਰਖ ਦੇ ਗਿਆਨ ਬਾਰੇ ਪੈਦਾ ਹੋ ਜਾਂਦੇ ਹਨ ਤਾਂ ਇਹਨਾਂ ਦਾ ਸੁਮੇਲ ਗੁਰਮਤ ਅਨੁਸਾਰ ਕਿਵੇਂ ਕੀਤਾ ਜਾ ਸਕਦਾ ਹੈ ? ਇਸ ਪ੍ਰਸ਼ਨ ਦੇ ਉੱਤਰ ਵਾਸਤੇ ਜਦ ਅਸੀਂ ਅਪਨੇ ਹਿਰਦੇ ਦੇ ਨਿਰਮਲ ਆਕਾਸ਼ ਵਿਚ ਝਾਤੀ ਮਾਰਾਂਗੇ ਤਾਂ ਗੁਰਮਤ ਅਨੁਸਾਰ ਸਮਝ ਆਵੇਗੀ ਕਿ ਗੁਰੂ ਵਾਸਤਵ ਵਿਚ ਹੀ ਅਜਨਮਾ ਅਕਾਲ ਪੁਰਖ ਹੁੰਦਾ ਹੈ ਜਿਸ ਨੇ ਮਨੁਖ ਜਨਮ ਧਾਰਨ ਕੀਤਾ ਹੁੰਦਾ ਹੈ, ਗੁਰਬਾਣੀ ਅੰਦਰ ਆਇਆ ਹੈ :—

"ਸਤਿਗੁਰ ਦੇਵ ਪ੍ਰਤੱਖ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ।
ਨਾਨਕ ਭਾਗ ਭਲੇ ਤਿਸ ਜਨ ਕੇ ਜੋ ਹਰਿ ਚਰਨੀ ਚਿਤ ਲਾਵੈ ।"

ਭਾਵੇਂ ਇਹਕਿ 'ਹਰਿ' ਜਾਂ ਅਕਾਲ ਪੁਰਖੁ' ਜਿਸ ਦਾ ਕੋਈ ਚਿੰਨ,ਚੱਕਰ ਜਾਂ ਰੰਗ ਰੂਪ ਨਹੀਂ ਹੈ ਜਿਸ ਦੀ ਕੋਈ ਜਾਤ ਪਾਤ ਨਹੀਂ, ਅਤੇ ਜਿਸਨੂੰ ਅਸੀਂ ਇਹਨਾਂ ਪ੍ਰਾਕ੍ਰਿਤਕ ਅੱਖਾਂ ਨਾਲ ਨਾ ਵੇਖ ਸਕਦੇ ਹਾਂ ਤੇ ਨਾ ਹੀ ਇਹਨਾਂ ਕੰਨਾਂ ਨਾਲ ਉਸ ਦੀ ਬਾਣੀ ਸੁਣ ਸਕਦੇ ਹਾਂ ਉਹ ਸਤਿਗੁਰੂ ਦੇ ਰੂਪਾਂ ਵਿਚ ਪ੍ਰਤਖ ਹੋ ਕੇ ਸਾਨੂੰ ਅੰਮ੍ਰਿਤ ਬਚਨ ਸੁਣਾਂਦਾ ਹੈ ਅਤੇ ਗੁਰੂ ਜੀ ਫੁਰਮਾਂਦੇ ਹਨ ਕਿ ਉਹ ਹੀ ਮਨੁਖ ਭਾਗਾਂ ਵਾਲਾ ਹੈ ਜੋ ਐਸੇ "ਪ੍ਰਤੱਖ ਹਰਿ" ਭਾਵ 'ਸਤਿਗੁਰੂ" ਦੇ ਚਰਨਾਂ ਨਾਲ ਅਪਨਾ ਮਨ ਜੋੜਦਾ ਹੈ ।

ਇਸੇ ਸਿਧਾਂਤ ਦੀ ਵਿਆਖਿਆ ਭਾ: ਗੁਰਦਾਸ ਜੀ ਨੇ ਇਸਤਰਾਂ ਕੀਤੀ ਹੈ :-

"ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸ,
ਮਾਨਸ ਅਉਤਾਰਧਾਰ ਦਰਸ ਦਿਖਾਏ ਹੈ ।
ਜਾ ਕੇ ਉਅੰਕਾਰ ਕੇ ਆਕਾਰ ਹੈਂ ਨਾਨਾ ਪਰਕਾਰ
ਸ੍ਰੀ ਮੁਖ ਸ਼ਬਦ ਗੁਰ ਸਿਖਨ ਸੁਣਾਏ ਹੈ ॥
ਜਗ ਭੋਗ ਨਈਵੇਦ ਜਗਤ ਭਗਤ ਜਾਹਿ
ਅਸਨ ਬਸਨ ਗੁਰ ਸਿਖਨ ਲਡਾਇ ਹੈ ॥
ਨਿਗਮ ਸੇਖਾਦਿਕ ਕਥਤਿ ਨੇਤਿ ਨੇਤਿ ਕਰ
ਪੂਰਨ ਬ੍ਰਹਮ ਗੁਰ ਸਿਖਨ ਲਖਾਏ ਹੈ ॥" ੩੫ ॥

ਇਸ ਕਬਿਤ ਵਿਚ ਭਾ: ਗੁਰਦਾਸ ਜੀ ਨੇ ਗੁਰਮਤ ਦੇ ਇਸ ਗੁੰਝਲਦਾਰ ਮਸਲੇ (ਸਮਸਿਆ) ਨੂੰ ਉਕਾ ਹੀ ਸਪਸ਼ਟ ਕਰ ਦਿਤਾ ਹੈ ਕਿ ਉਹੋ ਅਕਾਲਪੁਰਖੁ ਜਿਸ ਦੇ ਰੋਮ ਰੋਮ ਵਿਚ ਕਰੋੜਾਂ ਹੀ ਬਹਾਮੰਡ ਨਿਵਾਸ ਕਰਦੇ ਹਨ ਉਹ ਸਤਿਗੁਰੂ ਮਨੁਖ ਰੂਪ ਧਾਰ ਕੇ ਅਪਨੇ ਸਿੱਖਾਂ ਨੂੰ ਪ੍ਰਤੱਖ ਦਰਸ਼ਨ ਦੇ ਰਿਹਾ ਹੈ । ਜਿਸ ਨਿਰੰਕਾਰ ਦੇ ਨਾਨਾ ਪਰਕਾਰ ਦੇ ਆਕਾਰ ਦਾ ਕੋਈ ਪਾਰਾਵਾਰ ਨਹੀਂ ਉਹ ਅਪਨੇ ਸ੍ਰੀ ਮੁਖ ਤੋਂ ਅਪਨੇ ਸਿੱਖਾਂ ਨੂੰ ਸ਼ਬਦ ਸੁਣਾਂਦਾ ਹੈ । ਜਿਸ ਹਰਿ ਦੀ ਪੂਜਾ ਭਗਤੀ ਲਈ ਜਗਤ ਕਈ ਪਰਕਾਰ ਦੇ ਜੱਗ, ਭੋਗ, ਨਈਵੇਦ ਅਦਿਕ ਦੇ ਉਪਰਾਲੇ ਕਰਦਾ ਹੈ

ਉਹੋ ਹੀ ਆਪ ਸਤਿਗੁਰੂ ਦੇ ਰੂਪ ਵਿਚ ਵਸਤਰ ਤੇ ਭੋਜਨ, ਕੜਾਹ ਪਰਸ਼ਾਦ ਤੇ ਮਿਠਾਈਆਂ ਆਦਿਕ ਨਾਲ ਅਪਨੇ ਸਿੱਖਾਂ ਨੂੰ ਲਡਾਂਦਾ ਹੈ, ਪ੍ਰਸੰਨ ਕਰਦਾ ਹੈ ਜਿਸ ਪੂਰਨ ਬ੍ਰਹਮ ਨੂੰ ਵੇਦ ਅਤੇ ਸ਼ੇਸ਼ਨਾਗ ਅਦਿਕ ਨੇਤਿ ਨੇਤਿ ਕਰਕੇ ਕਥਨ ਕਰਦੇ ਹਨ ਉਸ ਪਾਰਬ੍ਰਹਮ ਨੂੰ ਹੀ ਸਿੱਖਾਂ ਨੇ ਪ੍ਰਤੱਖ ਗੁਰੂ ਰੂਪ ਵਿਚ ਵੇਖਿਆ ਹੈ ।

ਗੁਰਬਾਣੀ ਵਿਚ ਅਨੇਕ ਹੀ ਐਸੇ ਸ਼ਬਦ ਲਿਖੇ ਹਨ ਕਿ ਜਿਨਾਂ ਦੇ ਅਨੁਸਾਰ ਗੁਰੂ ਤੇ ਪਰਮੇਸ਼ਰ ਨੂੰ ਇਕੋ ਹੀ ਜਾਨਣ ਦੇ ਉਪਦੇਸ਼ ਹਨ । ਇਸ ਛੋਟੇ ਜੇਹੇ ਲੇਖ ਵਿਚ ਸਭ ਦਾ ਵਰਨਣ ਕਰਨਾ ਸੰਭਵ ਨਹੀਂ ਹੈ । ਸਤਿਗੁਰੂ ਰਾਮਦਾਸ ਜੀ ਪੰਨਾ ੧੪੨੧ ਪਰ ਸ਼ਲੋਕ ਲਿਖਦੇ ਹਨ :—

"ਵਾਹੁ ਵਾਹੁ ਸਤਿਗੁਰ ਪੁਰਖੁ ਹੈ, ਜਿਨਿ ਸਚੁ ਜਾਤਾ ਸੋਇ ॥
ਜਿਤ ਮਿਲਿਐ ਤਿਖ ਉਤਰੈ ਤਨ ਮਨ ਸੀਤਲ ਹੋਇ ॥
ਵਾਹੁ ਵਾਹੁ ਸਤਿਗੁਰ ਸਤਿਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥
ਵਾਹੁ ਵਾਹੁ ਸਤਿਗੁਰ ਨਿਰਵੈਰੁ ਹੈ ਜਿਸ ਨਿੰਦਾ ਉਸਤਤਿ ਤੁਲਿ ਹੋਇ ॥
ਵਾਹੁ ਵਾਹੁ ਸਤਿਗੁਰ ਸੁਜਾਣੁ ਹੈ ਜਿਸ ਅੰਤਰਿ ਬ੍ਰਹਮ ਬੀਚਾਰੁ ॥
ਵਾਹੁ ਵਾਹੁ ਸਤਿਗੁਰ ਨਿਰੰਕਾਰ ਹੈ, ਜਿਸ ਅੰਤ ਨਾ ਪਾਰਾਵਾਰੁ ॥
ਵਾਹੁ ਵਾਹੁ ਸਤਿਗੁਰੂ ਹੈ ਜਿ ਸਚ ਦ੍ਰਿੜਾਇ ਸੋਇ ॥
ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮ ਪ੍ਰਾਪਤਿ ਹੋਇ ॥੨॥੩੦॥

ਉਪ੍ਰੋਕਤ ਸ਼ਲੋਕਾਂ ਵਿਚ ਚੌਥੀ ਪਾਤਸ਼ਾਹੀ ਸਤਿਗੁਰੂ ਰਾਮਦਾਸ ਜੀ ਨੇ ਸਤਿਗੁਰ ਦੀਆਂ ਕੁਝ ਅਸਚਰਜ ਸਿਫ਼ਤਾਂ ਦਾ ਨਿਰੂਪਨ ਕੀਤਾ ਹੈ :—

ਇਹਨਾਂ ਵਾਕਾਂ ਵਿਚ ਸਤਿਗੁਰੂ ਨੂੰ ਪੁਰਖੁ ਮੰਨ ਕੇ ਹਿਰਦੇ ਵਿਚ ਬ੍ਰਹਮ ਦੀ ਵਿਚਾਰ ਕਰਨ ਵਾਲਾ ਤੇ ਸਚ ਨੂੰ ਦ੍ਰਿੜ ਕਰਾਉਣ ਵਾਲਾ ਅਤੇ ਨਾਮ ਦੇਣ ਵਾਲਾ ਭੀ ਮੰਨਿਆ ਹੈ ਤੇ ਨਿਰੰਕਾਰ ਭੀ ਮਨਿਆ ਹੈ ਜਿਸ ਦਾ ਕੋਈ ਪਾਰਵਾਰ ਹੀ ਨਹੀਂ । ਇਸ ਤੋਂ ਇਹ ਗੱਲ ਕੁਝ ਕੁ ਸਮਝ ਵਿੱਚ ਆ ਜਾਂਦੀ ਹੈ ਕਿ ਜਿਸ ਕਰਤੇ ਦੀ ਮਿਤ ਨੂੰ ਕੋਈ ਨਹੀਂ ਜਾਣਦਾ ਕੇਵਲ ਉਹ ਆਪ ਹੀ ਜਾਣਦਾ ਹੈ ਅਤੇ ਜਾਂ ਸਤਿਗੁਰ ਜਾਣਦਾ ਹੈ ਤਾਂ ਸਤਿਗੁਰੂ ਜਰੂਰ ਹੀ ਕਰਤਾ ਅਕਾਲ ਪੁਰਖੁ ਹੀ ਹੈ ਜੋ ਉਸ ਦੀ ਮਿਤ ਨੂੰ ਜਾਣਦਾ ਹੈ ।

ਗੁਰੂ ਅਰਜਨ ਦੇਵ ਜੀ ਭੀ ਫੁਰਮਾਂਦੇ ਹਨ :—

ਗੁਰ ਸਮਰਥ ਅਪਾਰ ਗੁਰ ਵਡਭਾਗੀ ਦਰਸਨ ਹੋਇ ॥
ਗੁਰ ਅਗੋਚਰ ਨਿਰਮਲਾ ਗੁਰ ਜੇਵਡ ਅਵਰ ਨ ਕੋਇ ॥
ਗੁਰ ਕਰਤਾ ਗੁਰ ਕਰਨਹਾਰ ਗੁਰਮੁਖਿ ਸਚੀ ਸੋਇ
ਗੁਰ ਤੇ ਬਾਹਰ ਕਿਛ ਨਹੀਂ ਗੁਰ ਕੀਤਾ ਲੋੜੇ ਸੋ ਹੋਇ ॥੨॥
ਗੁਰ ਤੀਰਥ ਗੁਰ ਪਾਰਜਾਤ ਗੁਰ ਮਨਸਾ ਪੂਰਨਹਾਰ ॥
ਗੁਰ ਦਾਤਾ ਹਰਿ ਨਾਮ ਦੇਇ ਉਧਰੈ ਸਭ ਸੰਸਾਰ ॥
ਗੁਰ ਸਮ੍ਰਥ ਗੁਰ ਨਿਰੰਕਾਰ ਗੁਰ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰ ॥੩॥
ਜਿਤੜੇ ਫਲ ਮਨ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥
ਪੂਰਬ ਲਿਖੇ ਪਾਵਣੇ ਸਾਚ ਨਾਮ ਦੇ ਰਾਸਿ ॥
ਸਤਿਗੁਰ ਸਰਣੀ ਆਇਆ ਬਹੁੜਿ ਨਹੀਂ ਬਿਨਾਸੁ ॥
ਹਰਿ ਨਾਨਕ ਕਦੇ ਨਾ ਵਿਸਰਉ ਏਹੁ ਜੀਉ ਪਿੰਡ ਤੇਰਾ ਸਾਸ ॥

(ਸ੍ਰੀ ਰਾਗ ਮ: ੫ ਪੰਨਾ ੫੨)

ਉਪਰੋਕਤ ਸਿਫਤਾਂ ਅਨੁਸਾਰ ਗੁਰੂ ਤੇ ਪਰਮੇਸ਼ਰ ਨੂੰ ਅਲਗ ਅਲਗ ਕਰਨਾ ਕਠਨ ਹੋ ਜਾਂਦਾ ਹੈ ਤੇ ਪ੍ਰਤੱਖ ਮਨੁਖ ਗੁਰੂ ਅਤੇ ਨਿਰਾਕਾਰ ਪਾਰਬ੍ਰਹਮ ਅਕਾਲ ਪੁਰਖ ਦੇ ਗੁਣ ਇਕੋ ਜੇਹੇ ਭਾਸਨ ਲਗ ਜਾਦੇ ਹਨ। ਅਸਲ ਗਲ ਇਸ ਤਰਾਂ ਜਾਪਦੀ ਹੈ ਕਿ ਜਿਹੜਾ ਗੁਰੂ ਨਿਰੰਕਾਰ ਨੂੰ ਜਾਣਦਾ ਹੀ ਨਹੀਂ ਉਹ ਜੀਵ ਦਾ ਈਸ਼ਵਰ ਨਾਲ ਕਿਵੇਂ ਮੇਲ ਕਰਵਾ ਸਕਦਾ ਹੈ ? ਜੋ ਗੁਰੂ ਉਸ ਅਨੰਤ ਨੂੰ ਜਾਨਣ ਵਾਲਾ ਅਨੰਤ ਹੀ ਹੁੰਦਾ ਹੈ ਜੋ ਮਨੁਖ ਬਨ ਕੇ ਇਸ ਜਗਤ ਤਮਾਸ਼ੇ ਵਿਚ ਰੰਗ ਭਰਦਾ ਹੈ ਤੇ "ਕਿਰਤ ਕਰਮ ਕੇ ਵੀਛੜੇ" ਜੀਵਾਂ ਨੇ ਈਸ਼ਵਰ ਨਾਲ ਮਿਲਾ ਕੇ ਮੁਕਤੀ ਪਰਦਾਨ ਕਰਦਾ ਹੈ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਕੀਹ ਮਨੁਖ ਰੂਪ ਗੁਰੂ ਤੋਂ ਬਗੈਰ ਭੀ ਕਿਸੇ ਹੋਰ ਰੂਪ ਵਿਚ ਮਨੁਖ ਦਾ ਕਲਿਆਨ ਹੋ ਸਕਣਾ ਸੰਭਵ ਹੈ ਕਿ ਨਹੀਂ ? ਬੜੇ ਬੜੇ ਸ਼ਕਤੀਸ਼ਾਲੀ ਤੇ ਚਮਤਕਾਰੀ ਦੇਵਤਿਆਂ ਦੀਆਂ ਸਾਖੀਆ ਅਕਸਰ ਸੁਨਣ ਵਿਚ

ਆਉਂਦੀਆਂ ਹਨ ਕੀਹ ਉਹ ਮਨੁਖ ਨੂੰ ਸਿਧੇ ਰਸਤੇ ਪਾ ਕੇ ਈਸ਼ਵਰ ਨਾਲ ਮੇਲ ਨਹੀਂ ਕਰਵਾ ਸਕਦੇ ? ਈਸ਼ਵਰ ਨੂੰ ਮਿਲ ਸਕਣ ਲਈ ਤਰੀਕੇ ਤੇ ਸਾਧਨ ਵੇਦਾਂ ਵਿਚ, ਸਾਸਤਰਾਂ ਵਿਚ, ਹੋਰ ਧਰਮ ਗਰੰਥਾਂ ਵਿਚ ਤੇ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਭੀ ਦਰਜ ਹਨ ਤਾਂ ਇਸ ਲਿਖਤੀ ਗਿਆਨ ਦੇ ਹੋਂਦਿਆਂ ਭੀ ਮਨੁਖ ਨੂੰ ਗੁਰੂ ਦੀ ਲੋੜ ਕਿਉਂ ਪੈਂਦੀ ਹੈ ?

ਮਨੁਖ ਦਾ ਸੁਭਾਵ ਹੈ ਕਿ ਉਸਨੂੰ ਜੋ ਕੁਝ ਕਰਨ ਵਾਸਤੇ ਕਿਹਾ ਜਾਵੇ ਉਸਦੇ ਕਰਨ ਵਿਚ ਉਸਨੂੰ ਰੁਚੀ ਬਹੁਤ ਘਟ ਹੁੰਦੀ ਹੈ ਪਰ ਜੋ ਕੁਝ ਉਹ ਕਿਸੇ ਦੂਜੇ ਮਨੁਖ ਨੂੰ ਕਰਦਾ ਹੋਇਆ ਵੇਖਦਾ ਹੈ ਉਸ ਦੇ ਕਰਨ ਲਈ ਉਹ ਭੀ ਤਿਆਰ ਹੋ ਜਾਂਦਾ ਹੈ ਤੇ ਅਕਸਰ ਕਰ ਵਿਖਾਉਂਦਾ ਹੈ ਪਰ ਜੇਕਰ ਕੋਈ ਦੇਵਤਾ ਅਲੌਕਿਕ ਕਰਮ ਕਰ ਕੇ ਵਿਖਾਏ ਤਾਂ ਉਹ ਮਨੁਖ ਦੀ ਪ੍ਰੇਰਨਾ ਦਾ ਕਾਰਨ ਕਦੀ ਭੀ ਨਹੀਂ ਬਣ ਸਕਦਾ।

ਅਸੀਂ ਸੁਣਦੇ ਹਾਂ ਕਿ ਹਨੁਮਾਨ ਨੇ ਸਜੀਵਨੀ ਬੂਟੀ ਲਿਆਉਣ ਵਾਸਤੇ ਸਾਰਾ ਪਹਾੜ ਹੀ ਚੁਕ ਲਿਆਂਦਾ ਸੀ ਤੇ ਰਾਤੋ ਰਾਤ ਉਡਦਾ ਹੋਇਆ ਲੰਕਾ ਪਹੁੰਚ ਗਿਆ ਸੀ। ਇਹ ਕਹਾਨੀ ਸਾਡੇ ਸੁਨਣ ਲਈ ਰੋਚਿਕ ਤਾਂ ਹੋ ਸਕਦੀ ਹੈ ਪਰ ਸਾਡੀ ਪਰੇਰਨਾ ਦਾ ਸਰੋਤ ਕਦੇ ਨਹੀਂ ਬਨ ਸਕਦੀ। ਕਿਉਂਕਿ ਇਹ ਉਸਨੇ ਅਲੌਕਿਕ ਸ਼ਕਤੀ ਦੁਆਰਾ ਕੀਤਾ ਸੀ। ਹਾਂ ਜੇ ਕਦੀ ਇਹ ਕੰਮ ਕਿਸੇ ਸਾਧਾਰਨ ਮਨੁਖ ਨੇ ਕੀਤਾ ਹੁੰਦਾ ਤਾਂ ਹੋਰ ਮਨੁਖਾਂ ਨੂੰ ਭੀ ਇਹੋ ਕਰਨ ਦਾ ਉਤਸ਼ਾਹ ਪ੍ਰਾਪਤ ਹੁੰਦਾ ਤੇ ਹੋਰ ਮਨੁਖ ਭੀ ਕਰਦੇ। ਪਰ ਇਸ ਤਰਾਂ ਨਾ ਕਦੀ ਹੋਇਆ ਹੈ ਤੇ ਨਾ ਕਦੀ ਹੋਵੇਗਾ। ਇਸ ਵਾਸਤੇ ਗੁਰੂ ਆਪ ਮਨੁਖ ਬਨ ਕੇ ਸਾਡੇ ਵਿਚ ਰਹਿੰਦਾ ਹੈ। ਸਾਡੇ ਵਾਂਗ ਹੀ ਉਸਨੂੰ ਭੁਖ ਲਗਦੀ ਹੈ, ਪਾਣੀ ਪੀਂਦਾ ਹੈ, ਬਸਤਰ ਪਹਿਣਦਾ ਹੈ ਕਦੀ ਬੁਖਾਰ ਵੀ ਉਸਨੂੰ ਹੋ ਜਾਂਦਾ ਹੈ, ਕਦੀ ਮਾਤਾ ਜਾਂ ਚੀਚਕ ਭੀ ਨਿਕਲ ਆਉਂਦੀ ਹੈ ਬਹਰਹਾਲ ਕਿਸੇ ਪਰਕਾਰ ਭੀ ਸਾਨੂੰ ਅਲੌਕਿਕ ਮਨੁਖ (Super Human) ਨਹੀਂ ਜਾਪਦਾ ਸਗੋਂ ਉਕਾ ਹੀ ਸਾਡੇ ਵਰਗਾ ਹੁੰਦਾ ਹੈ। ਜਿਸ ਕਰ ਕੇ ਉਹ ਜੋ ਕੁਝ ਕਰਦਾ ਹੈ ਸਾਨੂੰ ਭੀ ਭਰੋਸਾ ਹੁੰਦਾ ਹੈ ਕਿ ਜਤਨ ਕਰੀਏ ਤਾਂ ਅਸੀਂ ਭੀ ਕਰ ਸਕਦੇ ਹਾਂ। ਜੋ ਮਨੁਖ ਗੁਰੂ ਅੰਮ੍ਰਿਤ ਵੇਲੇ ਇਸ਼ਨਾਨ ਕਰਦਾ ਹੈ ਤਾਂ ਅਸੀਂ ਭੀ

ਕਰ ਸਕਦੇ ਹਾਂ ਜੇ ਉਹ ਮਾਲਾ ਫੇਰਦਾ ਹੈ ਤਾਂ ਅਸੀਂ ਭੀ ਫੇਰ ਸਕਦੇ ਹਾਂ ਜੇ ਗੁਰੂ ਨਾਮ ਅਰਾਧਦਾ ਹੈ ਤਾਂ ਅਸੀਂ ਅਰਾਧ ਸਕਦੇ ਹਾਂ ਇਸ ਤਰਾਂ ਗੁਰੂ ਮਨੁਖ ਦਵਾਰਾ ਕੀਤੇ ਹੋਏ ਸਾਰੇ ਕਰਮ ਸਾਡੀ ਪ੍ਰੇਰਨਾ ਦੇ ਸਰੋਤ ਹੋ ਸਕਦੇ ਹਨ। ਸਾਡੇ ਵਿਚ ਤੇ ਮਨੁਖ ਗੁਰੂ ਵਿਚ ਜੇ ਕੋਈ ਪ੍ਰਤੱਖ ਅੰਤਰ ਹੁੰਦਾ ਹੈ ਤਾਂ ਉਹ ਇਹ ਹੈ ਕਿ ਸਾਡਾ ਮਨ ਬੁਰਿਆਈ ਲੋਚਦਾ ਹੈ ਤੇ ਮਨੁਖ ਗੁਰੂ ਜੋ ਕਰਮ ਕਰਦਾ ਹੈ ਉਹ ਨਿਰਮਲ ਕਰਮ ਹੋਣ ਕਰਕੇ ਆਦਰਸ਼ ਕਰਮ ਹੁੰਦੇ ਹਨ ਤੇ ਸਾਰੀ ਮਨੁਖਤਾ ਦਾ ਪਥ ਰੁਸ਼ਨਾਉਂਦੇ ਹਨ। ਇਸੇ ਲਈ ਉਹ ਅਜਨਮਾ ਆਪ ਜਨਮ ਲੈ ਕੇ ਮਨੁੱਖ ਰੂਪ ਵਿਚ ਸਾਡੇ ਵਿਚ ਰਹਿ ਕੇ ਸਾਡੀ ਸ਼ਕਤੀ ਦਾ ਮਾਰਗ ਪ੍ਰਸ਼ਾਸਤ ਕਰਦਾ ਹੈ।

ਸ੍ਰੀ ਗ੍ਰੰਥ ਸਾਹਿਬ ਭੀ ਸਾਡੀ ਪ੍ਰੇਰਨਾ ਦਾ ਸ੍ਰੋਤ ਨਹੀਂ ਬਣ ਸਕਦਾ ਕਿਉਂਕਿ ਸ੍ਰੀ ਗਰੰਥ ਸਾਹਿਬ ਨੂੰ ਕਿਸੇ ਭੀ ਅਜੇਹੀ ਸਮਸਿਆ ਨਾਲ ਜੂਝਨਾ ਨਹੀਂ ਪੈਂਦਾ ਕਿ ਜਿਨ੍ਹਾਂ ਨਾਲ ਮਨੁਖ ਨੂੰ ਦਿਨ ਰਾਤ ਵਾਸਤਾ ਪੈਂਦਾ ਹੈ ਤੇ ਮਨੁਖ ਉਸ ਵਿਚ ਹੀ ਪਚ ਜਾਂਦਾ ਹੈ। ਮਿਸਾਲ ਦੇ ਤੌਰ ਤੇ ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਮਹਾਂ ਬਲੀ ਦੂਤ ਮਨੁਖ ਨੂੰ ਨਿਤ ਲੁਟਦੇ ਤੇ ਪਰੇਸ਼ਾਨ ਕਰਦੇ ਹਨ ਤੇ ਅਨੇਕ ਪ੍ਰਕਾਰ ਦੇ ਨਾਚ ਨਚਾਉਦੇ ਹੋਏ ਅੰਤ ਨੂੰ ਨਰਕਾਂ ਵਲ ਲੈ ਜਾਂਦੇ ਹਨ ਤੇ ਮਨੁਖ ਕਦੀ ਇਹ ਸਾਹਸ ਹੀ ਨਹੀਂ ਕਰ ਸਕਦਾ ਕਿ ਇਹਨਾਂ ਪੰਜਾਂ ਨੂੰ ਵਸ ਕਰ ਲਵੇ ਪਰ ਪੁਰਖੁ ਸਤਿਗੁਰੂ ਇਹਨਾਂ ਨੂੰ ਵਸ ਕਰ ਲੈਂਦਾ ਹੈ :—

"ਸੋਈ ਸਤਿਗੁਰ ਪੁਰਖੁ ਹੈ ਜਿਸ ਪੰਜੇ ਦੂਤ ਕੀਤੇ ਵਸ ਛਿਕੇ"

ਸਤਿਗੁਰੂ ਵਲ ਵੇਖ ਕੇ ਹੀ ਮਨੁਖ ਨੂੰ ਉਤਸ਼ਾਹ ਤੇ ਪਰੇਰਨਾ ਮਿਲਦੀ ਹੈ ਕਿ ਅਸੀਂ ਇਨ੍ਹਾਂ ਨੂੰ ਵਸ ਕਰੀਏ ਤਾਂ ਮਨੁਖ ਸਤਿਗੁਰ ਦੀ ਸ਼ਰਣ ਜਾਂਦਾ ਹੈ ਤੇ ਹਾਲਤ ਇਹ ਹੁੰਦੀ ਹੈ ਕਿ :—

"ਹਉ ਨਿਹਤੇ ਪੰਜ ਜਵਾਨ ਗੁਰ ਥਾਪੀ ਦਿਤੀ ਕੰਡ ਜੀਉ"

ਗੁਰੂ ਨੇ ਉਤਸ਼ਾਹ ਦਿਵਾਇਆ, ਕੰਡ ਤੇ ਥਾਪੀ ਦਿਤੀ ਤਾਂ ਮੈਂ ਭੀ ਇਨ੍ਹਾਂ ਪੰਜਾਂ ਨੂੰ ਵਸ ਕਰਨ ਵਿਚ ਸਫਲ ਹੋ ਗਿਆ।

ਸੋਚਨਾ ਤਾਂ ਇਹ ਹੈ ਕਿ ਸ੍ਰੀ ਗਰੰਥ ਸਾਹਿਬ ਨਾਲ ਤਾਂ ਇਨ੍ਹਾਂ ਪੰਜਾਂ ਦਾ ਵਾਸਤਾ ਹੀ ਕੋਈ ਨਹੀਂ, ਨਾ ਹੀ ਪੰਜ ਉਸ ਨੂੰ ਵਿਆਪਦੇ ਹਨ ਇਸ ਵਾਸਤੇ ਇਨਾਂ

ਨੂੰ ਵਸ ਕਰਨ ਦੀ ਪਰੇਰਨਾ ਤੇ ਉਤਸ਼ਾਹ ਉਸ ਤੋਂ ਕਿਵੇਂ ਪ੍ਰਾਪਤ ਹੋ ਸਕਦਾ ਹੈ ? ਉਸ ਵਿਚ ਤਾਂ ਲਿਖਤੀ ਗਿਆਨ ਹੈ ਜੋ ਸੰਸਾਰ ਵਿਚ ਜੁਗਾਂ ਜੁਗਾਂ ਤੋਂ ਮੌਜੂਦ ਹੈ ਤੇ ਰਹੇਗਾ। ਸੰਸਾਰ ਦੀ ਮੁਕਤੀ ਲਈ ਪ੍ਰੇਰਨਾ ਦੇਣ ਵਾਸਤੇ ਤੇ ਲਿਖਤੀ ਗਿਆਨ ਨੂੰ ਅਮਲੀ ਰੂਪ ਵਿਚ ਵਰਤ ਕੇ ਵਿਖਾਨ ਵਾਸਤੇ ਹੀ ਗੁਰੂ ਮਨੁਖ ਰੂਪ ਵਿਚ ਸੰਸਾਰ ਤੇ ਆਉਂਦਾ ਹੈ। ਫਿਰ ਸ੍ਰੀ ਗਰੰਥ ਸਾਹਿਬ ਦੇ ਲਿਖਤੀ ਗਿਆਨ ਦੀ ਹੋਂਦ ਭੀ ਤਾਂ ਹੀ ਹੋਈ ਜੇ ਗੁਰੂ ਮਨੁਖ ਰੂਪ ਵਿਚ ਆਇਆ ਨਹੀਂ ਤੇ ਇਹ ਗਿਆਨ ਉਸੇ ਪੁਰਾਨੇ ਢੰਗ ਵਿਚ ਹੀ ਵੇਦਾਂ, ਸ਼ਾਸਤਰਾਂ, ਗੀਤਾ, ਉਪਨਿਸ਼ਧਾ, ਕੁਰਾਨ, ਅੰਜੀਲ ਆਦਿਕ ਧਰਮ ਪੁਸਤਕਾਂ ਵਿਚ ਹੀ ਜਿਉਂ ਦਾ ਤਿਉਂ ਹੀ ਪਿਆ ਰਹਿੰਦਾ ਉਸ ਦਾ ਨਵਾਂ ਤੇ ਲਿਸ਼ਕਵਾਂ ਰੂਪ ਅੱਜ ਸਾਡੇ ਸਾਮ੍ਹਣੇ ਨਾ ਹੁੰਦਾ।

ਪੰਜ ਦੂਤ ਤਾਂ ਮਨੁਖ਼ ਦੇ ਅੰਦਰਲੇ ਵੈਰੀ ਹਨ ਇਸ ਤੋਂ ਬਿਨਾਂ ਇਸ ਨੂੰ ਅਪਨੇ ਬਾਹਰਲੇ ਵੈਰੀਆਂ ਨਾਲ ਭੀ ਨਿਪਟਨਾ ਪੈਂਦਾ ਹੈ ਜਿਵੇਂ ਕਿ ਸਮਾਜਿਕ ਬੁਰਾਈਆ ਤੇ ਰਾਜਨੀਤਕ ਉਤਰਾ ਚੜ੍ਹਾ ਜਿਨਾਂ ਦੇ ਪ੍ਰਭਾਵ ਕਾਰਨ ਮਨੁਖ ਦਾ ਅਧਿਆਤਮਿਕ ਜੀਵਨ ਭੀ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਇਸ ਮਾਮਲੇ ਵਿਚ ਵੀ ਮਨੁਖਤਾ ਦੀ ਅਗਵਾਈ ਕਰਨ ਲਈ ਮਨੁਖ ਗੁਰੂ ਦੀ ਹੀ ਲੋੜ ਪੈਂਦੀ ਹੈ ਜਿਵੇਂ ਕਿ ਸਾਰੇ ਗੁਰੂ ਸਹਿਬਾਨ ਹੀ ਸਮੇਂ ਸਮੇਂ ਵਕਤੀ ਲੋੜ ਨੂੰ ਅਨੁਭਵ ਕਰਕੇ ਕਰਦੇ ਰਹੇ ਹਨ।

# ਬਾਲ ਤਪਸਵੀ ਧਰੂਵ

ਰਾਜਾ ਉਤਾਨਪਾਦ ਦੇ ਦੋ ਰਾਣੀਆਂ ਸੁਨੀਤਿ ਅਤੇ ਸੁਰੁਚਿ ਸਨ । ਸੁਨੀਤਿ ਦੇ ਗਰਭ ਤੋਂ ਧਰੂਵ ਅਤੇ ਸੁਰੁਚਿ ਦੇ ਪੇਟੋਂ ਉਤਮ ਪੈਦਾ ਹੋਇਆ । ਰਾਜੇ ਦਾ ਪ੍ਰੇਮ ਸੁਰੁਚਿ ਨਾਲ ਬਹੁਤ ਸੀ । ਇਕ ਦਿਨ ਪਿਤਾ ਦੀ ਗੋਦੀ ਉਤਮ ਨੂੰ ਬੈਠਾ ਦੇਖ ਕੇ ਧਰੂਵ ਨੇ ਭੀ ਬੈਠਣ ਦੀ ਇਛਾ ਕੀਤੀ ।

ਸੁਰੁਚਿ ਨੇ ਆਖਿਆ ਕਿ ਹੇ ਬਾਲਕ ! ਤੂੰ ਐਸਾ ਯਤਨ ਨਾ ਕਰ ਕਿਉਂਕਿ ਤੂੰ ਮੇਰੇ ਗਰਭ ਤੋਂ ਪੈਦਾ ਨਹੀਂ ਹੋਇਆ । ਰਾਜਾ ਦੀ ਗੋਦੀ ਅਤੇ ਸਿੰਘਾਸਨ ਉਪਰ ਕੇਵਲ ਮੇਰੇ ਉਦਰ ਤੋਂ ਪੈਦਾ ਹੋਇਆ ਪੁੱਤਰ ਹੀ ਬੈਠ ਸਕਦਾ ਹੈ । ਧਰੂਵ ਇਹ ਸੁਣ ਕੇ ਰੋਂਦਾ ਹੋਇਆ ਆਪਣੀ ਮਾਂ ਸੁਨੀਤਿ ਪਾਸ ਆਇਆ ਅਤੇ ਸਾਰਾ ਹਾਲ ਦਸਿਆ । ਮਾਤਾ ਨੇ ਆਖਿਆ ਕਿ ਪਿਆਰੇ ਪੁੱਤਰ ਸੌਂਕਣ ਸਚ ਆਖਦੀ ਹੈ । ਤੂੰ ਮੇਰੇ ਜਿਹੀ ਅਭਾਗਣ ਦੇ ਉਦਰੋਂ ਜਨਮ ਕੇ ਰਾਜ-ਆਸਨ ਉਤੇ ਕਿਵੇਂ ਬੈਠ ਸਕਦਾ ਹੈਂ ? ਜੇ ਤੇਰੇ ਮਨ ਵਿਚ ਉੱਚ ਪਦ ਦੀ ਇਛਾ ਹੈ ਤਾਂ ਭਗਵਾਨ ਦੀ ਅਰਾਧਨਾ ਅਤੇ ਤਪਸਿਆ ਕਰ । ਧਰੂਵ ਇਹ ਸੁਣ ਕੇ ਘਰੋਂ ਤੁਰ ਪਿਆ । ਰਸਤੇ ਵਿਚ ਸੰਤ ਰਿਖੀ ਮਿਲੇ । ਉਹਨਾਂ ਨੇ ਬਾਲਕ ਤੇ ਕ੍ਰਿਪਾ ਕਰ ਕੇ ਮੰਤਰ ਉਪਦੇਸ਼ ਦਿਤਾ । ਧਰੂਵ ਨੇ ਮਧੁਵਨ ਵਿਚ ਜਾ ਕੇ ਅਜੇਹਾ ਘੋਰ ਤਪ ਕੀਤਾ ਕਿ ਵਿਸ਼ਨੂੰ ਨੇ ਸਾਕਸ਼ਾਤ ਦਰਸ਼ਨ ਦੇ ਕੇ ਧਰੂਵ ਦੀ ਸਾਰੀ ਕਾਮਨਾ ਪੂਰੀ ਕੀਤੀ । ਜਦ ਧਰੂਵ ਘਰ ਵਾਪਸ ਆਇਆ, ਤਦ ਪਿਤਾ ਨੇ ਵਡੇ ਆਦਰ ਨਾਲ ਰਾਜ-ਸਿੰਘਾਸਨ ਦਿਤਾ । ਇਸ ਦਾ ਦੂਜਾ ਭਾਈ ਉਤਮ ਸ਼ਿਕਾਰ ਗਿਆ ਯਕਾਂ ਨੇ ਮਾਰ ਦਿਤਾ । ਧਰੂਵ ਦੇ ਦੋ ਇਸਤ੍ਰੀਆਂ ਸਨ । ਭ੍ਰਮਿ ਅਤੇ ਇਲਾ । ਭ੍ਰਮਿ ਦੇ ਗਰਭ ਤੋਂ ਕਲਪ ਅਤੇ ਵਸਤਰ ਦੋ ਪੁੱਤਰ ਹੋਏ । ਇਲਾ ਦੇ ਉਤਫਲ ਪੁੱਤਰ ਜਨਮਿਆ । ਧਰੂਵ ੩੬ ਹਜ਼ਾਰ ਵਰ੍ਹੇ ਰਾਜ ਕਰਕੇ ਵਿਸ਼ਨੂੰ ਦੇ ਦਿਤੇ ਅਚਲ ਅਸਥਾਨ ਤੇ ਜਾ ਬਿਰਾਜਿਆ ।

# ਬਾਲ ਮਹਾਰਾਜਾ ਦਲੀਪ ਸਿੰਘ

ਪੰਜਾਬ ਕੇਸਰੀ ਮਹਾਰਾਜਾ ਰਣਜੀਤ ਸਿੰਘ ਜੀ ਦਾ ਛੋਟਾ ਪੁੱਤਰ, ਜੋ ਫਰਵਰੀ ਸੰਨ ੧੮੩੭ ਵਿਚ ਮਹਾਰਾਣੀ ਜਿੰਦ ਕੌਰ ਦੇ ਉਦਰ ਤੋਂ ਲਾਹੌਰ ਜਨਮਿਆ। ਮਹਾਰਾਜਾ ਸ਼ੇਰ ਸਿੰਘ ਪਿਛੋਂ ੧੮ ਸਤੰਬਰ ਸੰਨ ੧੮੪੩ (ਸੰਮਤ ੧੯੦੧) ਬਾਲ ਉਮਰ ਵਿਚ ਹੀ ਲਾਹੌਰ ਦੇ ਤਖਤ ਉਤੇ ਬੈਠਾ। ਇਸ ਦੇ ਸਮੇਂ ਅਹਿਲਕਾਰਾਂ ਦੇ ਪਰਸਪਰ ਵਿਰੋਧ, ਦੇਸ਼ ਅਤੇ ਕੌਮ ਦੀ ਭਗਤੀ ਦਾ ਅਭਾਵ ਅਤੇ ਸੁਾਰਥ ਦੇ ਕਾਰਣ ਅਕਾਰਣ ਹੀ ਅੰਗਰੇਜ਼ਾਂ ਨਾਲ ਸਿੱਖਾਂ ਦੇ ਜੰਗ ਹੋਏ। ਪਹਿਲੇ ਜੰਗ ਪਿਛੋਂ ਸੁਲਹ ਹੋ ਕੇ ੯ ਮਾਰਚ ਸੰਨ ੧੮੪੬ ਨੂੰ ਸੰਧਿਪਤ੍ਰ ਲਿਖਿਆ ਗਿਆ, ਜਿਸ ਦੀਆਂ ਸੋਲਾਂ ਧਾਰਾ (ਦਫ਼ਹ) ਦਾ ਸਾਰ ਇਹ ਹੈ :—

(੧) ਮਹਾਰਾਜਾ ਦਲੀਪ ਸਿੰਘ ਅਤੇ ਅੰਗਰੇਜ਼ ਸਰਕਾਰ ਵਿਚ ਸਦਾ ਸ਼ਾਂਤੀ ਅਤੇ ਮਿਤ੍ਰਤਾ ਰਹੇਗੀ।

(੨) ਸਤਲੁਜ ਅਤੇ ਬਿਆਸ ਦੇ ਮਧਿਆ ਦਾ ਇਲਾਕਾ ਲਾਹੌਰ ਦਰਬਾਰ ਤੋਂ ਲੈ ਲੀਤਾ ਜਾਵੇਗਾ।

(੩) ਡੇਢ ਕਰੋੜ ਰੁਪਿਆ ਜੰਗ ਦਾ ਖਰਚ ਦੇਣਾ ਪਵੇਗਾ।

(੪) ਪੱਚੀ ਪਲਟਨਾਂ ਅਤੇ ਬਾਰਾਂ ਹਜ਼ਾਰ ਘੋੜਸਵਾਰ ਮਹਾਰਾਜਾ ਦਲੀਪ ਸਿੰਘ ਰਖ ਸਕੇਗਾ ਏਦੂੰ ਵੱਧ ਨਹੀਂ।

(੫) ਅੰਗਰੇਜ਼ੀ ਸਰਕਾਰ ਦੀ ਮਨਜ਼ੂਰੀ ਬਿਨਾਂ ਕੋਈ ਅੰਗਰੇਜ਼ ਅਥਵਾ ਯੂਰਪ ਅਤੇ ਅਮਰੀਕਾ ਦਾ ਆਦਮੀ ਨਹੀਂ ਰਖਿਆ ਜਾਵੇਗਾ।

(੬) ਰਿਆਸਤ ਦੇ ਅੰਦਰੂਨੀ ਮਾਮਲਿਆਂ ਵਿਚ ਗਵਰਨਮੈਂਟ ਕਦੇ ਦਖਲ ਨਹੀਂ ਦੇਵੇਗੀ।

ਇਸ ਸਾਲ ਦੇ ਅੰਤ ਵਿਚ ਇਕ ਹੋਰ ਅਹਿਦਨਾਮਾ ਹੋਇਆ, ਜਿਸ ਅਨੁਸਾਰ ਮਹਾਰਾਜਾ ਦਲੀਪ ਸਿੰਘ ਦੀ ਨਾਬਲਗੀ ਵਿਚ ਉਸ ਦੇ ਰਾਜ ਪ੍ਰਬੰਧ ਕਰਨ ਲਈ ਸਿੱਖ ਸਰਦਾਰਾਂ ਦੀ ਇਕ ਕੌਂਸਲ ਬਣਾਈ, ਜਿਸ ਦਾ ਪ੍ਰਧਾਨ ਇਕ ਅੰਗਰੇਜ਼ ਰੈਜ਼ੀ-ਡੈਂਟ ਥਾਪਿਆ ਗਿਆ, ਅਤੇ ਦੇਸ਼ ਵਿਚ ਅਮਨ ਰਖਣ ਲਈ ਜੋ ਅੰਗਰੇਜ਼ੀ ਫ਼ੌਜ ਰਖੀ

ਗਈ, ਉਸ ਦੇ ਖਰਚ ਦਾ ੨੨ ਲੱਖ ਰੁਪਿਆ ਸਾਲਾਨਾ ਲਾਹੌਰ ਦਰਬਾਰ ਨੇ ਦੇਣਾ ਮਨਜ਼ੂਰ ਕੀਤਾ ।

ਇਹ ਪ੍ਰਬੰਧ ਅੰਜੇ ਥੋੜਾ ਚਿਰ ਹੀ ਚਲਿਆ ਸੀ ਕਿ ਅੰਗਰੇਜ਼ਾਂ ਅਤੇ ਸਿੱਖਾਂ ਵਿਚ ਅਪ੍ਰੈਲ ਸੰਨ ੧੮੪੮ ਤੋਂ ਫੇਰ ਜੰਗ ਛਿੜ ਪਿਆ, ਜਿਸ ਦੇ ਅੰਤ ਵਿਚ ਸਿੱਖ ਰਾਜ ਦੀ ਸਮਾਪਤੀ ਹੋ ਗਈ ਅਤੇ ੧੦ ਵਰ੍ਹੇ ਦੇ ਨਾਬਾਲਗ ਮਹਾਰਾਜਾ ਦਲੀਪ ਸਿੰਘ ਤੋਂ ੨੯ ਮਾਰਚ ਸੰਨ ੧੮੪੯ ਨੂੰ ਪਿਤਾ ਦੇ ਰਾਜ ਤੋਂ ਬੇਦਾਵਾ ਲਿਖਵਾ ਕੇ ਡਾਕਟਰ ਜਾਨ ਲੌਗਿਨ (Sir John Spencir Login) ਦੀ ਨਿਗਰਾਨੀ ਵਿਚ ਪੰਜਾਬੋਂ ਬਾਹਰ ਫ਼ਤਹਿਗੜ੍ਹ (ਯੂ. ਪੀ.) ਭੇਜਿਆ ਗਿਆ ।

ਦਲੀਪ ਸਿੰਘ ਨਾਲ ਕੋਈ ਵੀ ਧਾਰਮਿਕ ਸਿਖਿਆ ਦੇਣ ਵਾਲਾ ਨਹੀਂ ਸੀ ਅਤੇ ਜੋ ਨਾਲ ਅਹਿਲਕਾਰ ਅਯੁਧਿਆ ਪ੍ਰਸਾਦ, ਪਰੋਹਿਤ ਗੁਲਾਬ ਰਾਏ, ਫ਼ਕੀਰ ਜ਼ਹੂਰੁੱਦੀਨ ਸਨ ਉਨ੍ਹਾਂ ਨੂੰ ਸਿੱਖ ਧਰਮ ਨਾਲ ਜ਼ਰਾ ਵੀ ਪਿਆਰ ਨਹੀਂ ਸੀ। ਫ਼ਰੁਖਾਬਾਦ ਨਿਵਾਸੀ ਭਜਨ ਲਾਲ ਬ੍ਰਾਹਮਣ ਜੋ ਮਿਸ਼ਨ ਸਕੂਲ ਦੀ ਤਾਲੀਮ ਪਾ ਕੇ ਈਸਾਈ ਹੋ ਗਿਆ ਸੀ, ਮਹਾਰਾਜਾ ਦਾ ਮੁਸਾਹਿਬ ਮੁਕਰਰ ਕੀਤਾ ਗਿਆ, ਜਿਸ ਦੇ ਅਸਰ ਨਾਲ ੮ ਮਾਰਚ ਸੰਨ ੧੮੫੩ ਨੂੰ ਪੰਜਾਬ ਕੇਸਰੀ ਦੇ ਪੁੱਤਰ ਨੇ ਈਸਾਈ ਧਰਮ ਧਾਰਨ ਕਰ ਲਿਆ ਅਤੇ ਇਸ ਤਰ੍ਹਾਂ ਸਿੱਖ ਰਾਜ ਦਾ ਅੰਤਲਾ ਦੀਪ ਵੀ ਜਾਂਦਾ ਲਗਾ ।

# ਰੋਗ ਤੇ ਇਲਾਜ

(ਮਹਾਨ ਕੋਸ਼ ਵਿਚੋਂ)

ਨਕਸੀਰ : ਨੱਕ ਦੀ ਰਗ ਤੋਂ ਲਹੂ ਵਗਣ ਦੀ ਕ੍ਰਿਯਾ ।

ਕਾਰਣ : ਪਿੱਤ ਦੇ ਵਿਗਾੜ ਤੋਂ, ਧੁਪ ਲਗਣ ਤੋਂ, ਮਿਰਚ ਆਦਿਕ ਤਿਖੇ ਪਦਾਰਥ ਖਾਣ ਅਤੇ ਸ਼ਰਾਬ ਪੀਣ ਤੋਂ, ਬਹੁਤ ਮੈਥੁਨ ਕਰਨ ਤੋਂ, ਸੱਟ ਵਜਣ ਤੋਂ ਨਕਸੀਰ ਵਗਦੀ ਹੈ ।

ਇਲਾਜ : ਠੰਢੇ ਜਲ ਦੇ ਛਿੱਟੇ ਮੂੰਹ ਤੇ ਮਾਰਨੇ, ਸੀਤਲ ਜਲ ਨਕ ਨਾਲ ਖਿਚਣਾ, ਅੰਬ ਦੀ ਗੁਠਲੀ ਅਤੇ ਅਨਾਰ ਦੀ ਕਲੀ ਪਾਣੀ ਵਿਚ ਘਸਾ ਕੇ ਨੱਕ ਵਿਚ ਟਪਕਾਉਣਾ, ਰੋਗਨ ਕੱਦੂ ਅਤੇ ਬਾਦਾਮ ਰੋਗਨ ਸਿਰ ਤੇ ਮਲਣਾ, ਅਨਾਰ ਅਤੇ ਚੰਦਨ ਦਾ ਸ਼ਰਬਤ ਬੀਹ ਦਾਣੇ ਦਾ ਲੁਬਾਬ ਸ਼ਰਬਤ ਨੀਲੋਫਰ ਨਾਲ ਮਿਲਾ ਕੇ ਪਿਆਉਣਾ ।

ਨਜ਼ਲਾ : ਯੂਨਾਨੀ ਹਿਕਮਤ ਅਨੁਸਾਰ ਸਰੀਰ ਦਾ ਇਕ ਵਿਕਾਰ ਜੋ ਗਰਮੀ ਦੇ ਕਾਰਣ ਸਿਰੋਂ ਢਲ ਕੇ ਸਰੀਰ ਦੇ ਅੰਦਰ ਪ੍ਰਵੇਸ਼ ਕਰਦਾ ਹੈ, ਜਿਸ ਅੰਗ ਵਲ ਇਹ ਚਲਦਾ ਹੈ ਉਸ ਨੂੰ ਖਰਾਬ ਕਰ ਦਿੰਦਾ ਹੈ । ਇਹ ਯਕੀਨ ਹੈ ਕਿ ਜੇ ਇਹ ਪਾਣੀ ਸਿਰ ਵਿਚ ਹੀ ਰਹਿ ਜਾਵੇ ਤਦ ਕੇਸ ਚਿਟੇ ਹੋ ਜਾਂਦੇ ਹਨ, ਜੇ ਅੱਖਾਂ ਤੇ ਡਿਗੇ ਤਦ ਨਜ਼ਰ ਮਧਮ ਪੈ ਜਾਂਦੀ ਹੈ, ਕੰਨਾਂ ਤੇ ਡਿਗੇ ਤਾਂ ਸੁਣਾਈ ਘਟ ਦਿੰਦਾ ਹੈ, ਨੱਕ ਤੇ ਆਵੇ ਤਾਂ ਜ਼ੁਕਾਮ ਹੋ ਜਾਂਦਾ ਹੈ ਆਦਿ ।

ਲੱਛਣ : ਨਾਸਾਂ ਵਿਚੋਂ ਗੰਦਾ ਗੰਧਲਾ ਗਰਮ ਪਾਣੀ ਵਹਿਣਾ, ਅੱਖਾਂ ਤੋਂ ਜਲ ਆਉਣਾ, ਨੱਕ ਵਿਚ ਚੋਭ ਅਤੇ ਖੁਰਕ ਹੋਣੀ, ਛਿੱਕਾਂ (ਨਿੱਛਾਂ) ਆਉਣੀਆਂ, ਸਿਰ ਪੀੜ, ਘਬਰਾਹਟ ਅਤੇ ਖਾਣ ਪੀਣ ਤੋਂ ਅਰੁਚੀ ਹੋਣੀ, ਹਲਕਾ ਤਾਪ ਹੋਣਾ, ਕੰਠ ਦਾ ਸੁਰ ਵਿਗੜਨਾ ਆਦਿ ।

ਕਾਰਣ : ਮਿਹਦਾ ਅਤੇ ਅੰਤੜੀ ਗੰਦੀ ਹੋਣੀ, ਮਲ ਮੂਤਰ ਦੇ ਵੇਗ ਰੋਕਣੇ, ਧੂੰਆਂ ਅਤੇ ਧੂੜ ਫਕਣੀ, ਅਚਾਨਕ ਠੰਡੀ ਹਵਾ ਦਾ ਲਗਣਾ, ਕਰੋਧ ਕਰਨਾ, ਮੌਸਮਾਂ ਦਾ ਬਦਲ, ਗੰਦੇ ਥਾਂ ਦੀ ਹਵਾੜ ਸਾਹ ਰਸਤੇ ਅੰਦਰ ਜਾਣੀ, ਨਜ਼ਲੇ ਦੇ ਰੋਗੀ ਤੋਂ ਛੂਤ ਲਗਣਾ ਆਦਿ।

ਇਲਾਜ : ਗਊ ਦਾ ਗਰਮ ਦੁਧ ਪੀਣਾ, ਅੰਤੜੀ ਤੋਂ ਮਲ ਖਾਰਜ਼ ਕਰਨਾ, ਛੋਲਿਆਂ ਦਾ ਗਰਮ ਰਸਾ ਪੀਣਾ, ਬੇਸਣ ਦੀਆਂ ਹਲਕੀਆਂ ਚੀਜ਼ਾਂ, ਰੋਟੀ ਆਦਿ ਦਾ ਖਾਣਾ, ਖਸਖਾਸ, ਬਦਾਮ, ਇਲਾਇਚੀਆਂ, ਕਾਲੀਆਂ ਮਿਰਚਾਂ ਘੋਟਕੇ ਕੋਸੀਆਂ ਕੋਸੀਆਂ ਪੀਣੀਆ ਆਦਿ। ਗੁਲਬਨਫਸ਼ਾ, ਮੁਲਠੀ, ਰੇਸ਼ਾਖਤਮੀ ਇਨ੍ਹਾਂ ਦਾ ਕਾੜ੍ਹਾ ਖੰਡ ਮਿਲਾ ਕੇ ਪੀਣਾ। ਕਾਯਫਲ, ਕੂਠ, ਕੱਕੜਸਿੰਗੀ, ਸੁੰਢ, ਮਿਰਚਾਂ, ਮਘ ਪਿਪਲ, ਜਵਾਸਾ, ਅਜਵੈਣ ਇਨ੍ਹਾਂ ਦਾ ਕਾੜ੍ਹਾ ਵੀ ਲਾਭਦਾਇਕ ਹੈ।

ਖਾਜ : ਖੁਜਲੀ।

ਕਾਰਣ : ਮੈਲਾ ਰਹਿਣਾ, ਨਿਰਮਲ ਅਤੇ ਪੱਕੀ ਹੋਈ ਗਿਜ਼ਾ ਨ ਖਾਣੀ, ਹਾਜ਼ਮੇ ਦਾ ਵਿਗੜਨਾ, ਜਿਗਰ ਦੀਆਂ ਬੀਮਾਰੀਆਂ ਹੋਣੀਆਂ, ਇਸਤ੍ਰੀਆਂ ਦਾ ਰਿਤੂ ਰੁਕਣਾ ਆਦਿ।

ਜਦ ਲਹੂ ਵਿਚ ਉਪਰ ਲਿਖੇ ਕਾਰਣਾਂ ਤੋਂ ਵਿਗਾੜ ਹੁੰਦਾ ਹੈ ਤਾਂ ਸਾਰੇ ਸਰੀਰ ਉਤੇ ਖਾਜ ਹੋਣ ਲਗ ਜਾਂਦੀ ਹੈ।

ਇਲਾਜ : ਸਰੀਰ ਨੂੰ ਸਾਫ ਰਖੋ, ਲਹੂ ਸਾਫ ਕਰਨ ਦੀਆਂ ਦਵਾਈਆਂ ਖਾਓ ਅਤੇ ਪੀਓ। ਪਿੱਤ ਪਾਪੜਾ, ਚਰਾਇਤਾ, ਮੁੰਡੀ ਬੂਟੀ, ਚਿੱਟਾ ਚੰਦਨ, ਛੋਟੀ ਹਰੜ, ਇਹ ਪੰਜ ਪੰਜ ਮਾਸ਼ੇ ਉਨਾਬ ਦੇ ਸੱਤ ਦਾਣੇ ਲੈ ਕੇ ਡੇਢ ਪਾ ਪਾਣੀ ਵਿਚ ਰਾਤ ਨੂੰ ਭਿਉਂ ਦਿਓ, ਸਵੇਰ ਵੇਲੇ ਮਲ ਅਤੇ ਛਾਣ ਕੇ ਦੋ ਤੋਲਾ ਸ਼ਰਬਤ ਉਨਾਬ ਮਿਲਾ ਕੇ ਪੀਓ। ਖਟਿਆਈ, ਲਾਲ ਮਿਰਚਾਂ, ਸ਼ਰਾਬ ਆਦਿ ਤੋਂ ਪਰਹੇਜ਼ ਕਰੋ। ਤ੍ਰਚਾ ਨੂੰ ਕੋਮਲ ਰਖਣ ਵਾਲੇ ਬਟਨੇ ਮਲੋ।

# ਗੁਰੂ–ਬਿਦੇਹ ਜਾਂ ਦੇਹ ਧਾਰੀ

—ਸ. ਸੰਤੋਖ ਸਿੰਘ

ਗੁਰਬਾਣੀ ਅਨੁਸਾਰ ਗੁਰੂ ਬਿਦੇਹ ਵੀ ਹੋ ਸਕਦਾ ਹੈ ਅਤੇ ਦੇਹ ਧਾਰੀ ਵੀ। ਬਿਦੇਹ ਤੋਂ ਭਾਵ ਪਰਮ ਗੁਰੂ ਨਿਰੰਕਾਰ ਦਾ ਹੈ। ਦੇਹ ਧਾਰੀ ਗੁਰੂ ਉਨ੍ਹਾਂ ਅਨੁਭਵੀ, ਮਹਾਂ ਪੁਰਸ਼ਾਂ ਨੂੰ ਕਿਹਾ ਹੈ ਜੋ ਅੰਤਰ ਆਤਮੇ ਨਿਰੰਕਾਰ ਨਾਲ ਅਭੇਦ ਅਤੇ ਜਿਨ੍ਹਾਂ ਦੇ ਗੁਣ ਉਹ ਹੀ ਹੋ ਚੁਕੇ ਹੋਣ. ਜੋ ਪਰਮ ਗੁਰੂ ਨਿਰੰਕਾਰ ਦੇ ਆਪਣੇ ਹੁੰਦੇ ਹਨ। ਸਾਡੇ ਵਿਚੋਂ ਬਹੁਤ ਸਾਰਿਆਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਗੁਰੂ ਕਰਕੇ ਮੰਨਿਆ ਹੋਇਆ ਹੈ।

ਗੁਰੂ, ਭਾਵੇਂ ਬਿਦੇਹ ਹੋਵੇ ਜਾਂ ਦੇਹ ਧਾਰੀ, ਦਰ ਅਸਲ ਗੁਰੂ ਤੋਂ ਭਾਵ ਗੁਰੂ ਦੀ ਬਾਣੀ ਦਾ ਹੀ ਹੁੰਦਾ ਹੈ। ਸ੍ਰੀ ਗੁਰੂ ਰਾਮ ਦਾਸ ਜੀ ਦਾ ਫੁਰਮਾਨ—ਬਾਣੀ ਗੁਰੂ ਗੁਰੂ ਹੈ ਬਾਣੀ (982) ਇਨਾਂ ਸਪਸ਼ਟ ਹੈ, ਕਿ ਬਾਣੀ ਦੇ ਗੁਰੂ ਹੋਣ—ਸਬੰਧੀ ਕਿਸੇ ਹੋਰ ਰਾਏਜ਼ਨੀ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ।

ਦੇਹ ਧਾਰੀ ਗੁਰੂ ਦਾ ਸਤਿਕਾਰ ਪ੍ਰਵਾਨ ਹੈ ਪਰ ਪੰਜ ਭੂਤਕ ਦੇਹ ਨੂੰ ਹੀ ਗੁਰੂ ਮਨ ਲੈਣਾ ਗੁਰਮਤਿ ਦਾ ਵਿਰੋਧ ਹੈ।

ਆਦਿ ਤੋਂ ਨਿਰੰਕਾਰ ਦੀ ਬਾਣੀ ਆ ਰਹੀ ਹੈ। ਉਸ ਨੂੰ ਮਨੁਖਾ ਜਾਤੀ ਤਕ ਪਹੁੰਚਾਨ ਵਾਲੇ, ਭਾਵੇਂ ਗੁਰੂ ਸਨ ਜਾਂ ਭਗਤ, ਅਵਤਾਰ, ਰਸੂਲ, ਮਸੀਹ ਜ਼ਾਂ ਰਿਸ਼ੀ-ਮੁਨੀ, ਉਹ ਸਾਰੇ ਮਨੁਖਾ ਦੇਹ ਵਿਚ ਹੀ ਸਨ। ਕੁਦਰਤ ਦੇ ਕਾਨੂੰਨ ਅਟਲ ਹੁੰਦੇ ਹਨ। ਜੋ ਸਿਲਸਲਾ ਹੁਣ ਤਕ ਬਣਿਆ ਆਇਆ ਹੈ, ਉਸ ਨੇ ਹੀ ਅੰਤ ਤਕ ਕਾਇਮ ਰਹਿਣਾ ਹੈ। ਨਿਰੰਕਾਰ ਦੀ ਬਾਣੀ ਨੇ ਅਗੋਂ ਵੀ ਆਉਂਦੇ ਰਹਿਣਾ ਹੈ ਅਤੇ ਉਸ ਨੂੰ ਉਚਾਰਨ ਵਾਲੇ ਮਹਾਂ ਪੁਰਸ਼ ਜਨਮ ਲੈਂਦੇ ਰਹਿਣਗੇ। ਦੇਹ ਭਾਵੇਂ ਗੁਰੂ

ਨਹੀਂ ਪਰ ਧੁਰ ਕੀ ਬਾਣੀ ਨੂੰ ਸੰਸਾਰ ਤਕ ਪਹੁੰਚਾਨ ਲਈ ਕਈ ਵੇਰ ਦੇਹ ਪ੍ਰਗਟ ਹੁੰਦੀ ਹੈ।

ਭਾਈ ਗੁਰਦਾਸ ਜੀ ਦਾ ਕਥਨ ਹੈ—ਜੁਗ ਜੁਗ ਸਤਿਗੁਰ ਧਰੇ ਅਵਤਾਰੀ (1148) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ—'ਜਬ ਜਬ ਹੋਤ ਅਰਿਸਟ ਅਪਾਰਾ, ਤਬ ਤਬ ਦੇਹ ਧਰਤ ਅਵਤਾਰਾ' (ਚੌਬੀਸ ਅਵਤਾਰ)। ਇਸ ਫੁਰਮਾਨ ਦੇ ਹੁੰਦਿਆਂ ਕਿਵੇਂ ਕਿਹਾ ਜਾ ਸਕਦਾ ਹੈ ਕਿ ਦਸਮੇਸ਼ ਜੀ ਨੇ ਦੇਹ ਧਾਰੀ ਗੁਰੂ ਦੀ ਪ੍ਰਮਪਰਾ ਸਦਾ ਲਈ ਬੰਦ ਕਰ ਦਿਤੀ ? ਹੋ ਸਕਦਾ ਹੈ ਕਿ ਪੀੜੀ ਦਰ ਪੀੜੀ ਦੀ ਗੁਰੂ ਪ੍ਰੰਪਰਾ ਬੰਦ ਕੀਤੀ ਹੋਵੇ। ਗੁਰੂ ਨਾਨਕ ਦੇਵ ਜੀ ਨੇ ਆਪਣੇ ਲੜਕੇ ਨੂੰ ਗੁਰੂ ਯੋਗ ਨਾ ਸਮਝਿਆ ਅਤੇ ਗੁਰੂ ਅੰਗਦ ਦੇਵ ਜੀ ਨੂੰ ਇਹ ਪਦਵੀ ਦਿਤੀ।

ਗੁਰੂ ਮਾਨਯੋ ਗ੍ਰੰਥ ਗੁਰ ਵਾਕ ਨਹੀਂ. ਕਾਵਿ ਰਚਨਾ ਹੈ। ਜੋ ਇਤਿਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਨ ਦੇ ਜਲਦੀ ਮਗਰੋਂ ਲਿਖੇ ਗਏ, ਉਨ੍ਹਾਂ ਵਿਚ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਬਾਰੇ ਨਹੀਂ ਲਿਖਿਆ। ਗੁਰਬਾਣੀ ਵਿਚ—ਬਾਣੀ ਗੁਰੂ ਗੁਰੂ ਹੈ ਬਾਣੀ (982) ਤੋਂ ਬਿਨਾਂ—ਸਤਿਗੁਰ ਬਚਨ, ਬਚਨ ਹੈ ਸਤਿਗੁਰ (1311) ਜੈਸੇ ਫੁਰਮਾਨ ਹੁੰਦਿਆ, ਇਹ ਅੰਦਾਜ਼ਾ ਕੀਤਾ ਜਾ ਸਕਦਾ ਹੈ ਕਿ ਦਸ਼ਮੇਸ ਜੀ ਨੇ ਇਨ੍ਹਾਂ ਗੁਰਵਾਕਾਂ ਉਤੇ ਹੀ ਫੁਲ ਚੜ੍ਹਾਏ ਹੋਣਗੇ ਅਤੇ ਇਨ੍ਹਾਂ ਸ਼ਬਦਾਂ ਦੇ ਅਧਾਰ ਤੇ ਹੀ ਗੁਰੂ ਮਾਨਯੋ ਗਰੰਥ ਦੀ ਪਰਪੱਟੀ ਚਲ ਪਈ ਹੋਈ ਹੈ ਅਤੇ ਗੁਰੂ ਗਰੰਥ ਸਾਹਿਬ ਨੂੰ ਗੁਰੂ ਸਮਝਿਆ ਜਾਣ ਲਗ ਪਿਆ ਹੈ।

ਸ਼ੇਰਾਂ ਦੇ ਇਜੜ ਨਹੀਂ ਹੁੰਦੇ ਨ ਹੀ ਹੀਰੇ ਮੋਤੀਆਂ ਦੀਆਂ ਬੋਰੀਆਂ। ਸਚੇ ਸਾਦਕ, ਜਿਨ੍ਹਾਂ ਨੇ ਇਹ ਜਨਮ ਤੁਮਾਰੇ ਲੇਖੇ ਕੀਤਾ ਹੋਵੇ, ਥੋੜੇ, ਬਹੁਤ ਹੀ ਥੋੜੇ, ਅਤੇ ਸਚੇ ਅਨੁਭਵੀ ਮਹਾਂ ਪੁਰਸ਼ ਉਕਾ ਹੀ ਕੋਈ ਤੇ ਕਦੀ ਕਦਾਈਂ। ਇਹ ਠੀਕ ਹੈ ਕਿ ਧਰਮ ਦੇ ਨਾਮ ਹੇਠਾਂ ਕਲ-ਯੁਗ ਹੀ ਵਰਤ ਰਿਹਾ ਹੈ ਅਤੇ ਅਨੇਕਾਂ ਗੁਰੂ ਬਣੇ ਬੈਠੇ ਹਨ ਪਰ ਇਹ ਕਹਿਣਾ ਕਿ ਅਗੇ ਕਿਸੇ ਸਮੇਂ ਵੀ ਕੋਈ ਦੇਹ ਧਾਰੀ ਗੁਰੂ ਨਹੀਂ ਹੋਵੇਗਾ, ਗੁਰਮਤਿ ਦੇ ਅਨੁਕੂਲ ਨਹੀਂ।

'ਜੀਵਨ ਪ੍ਰੀਤੀ' ਚੰਡੀਗੜ੍ਹ

———

# ਪੰਜਾਬ ਵਿਚ ਨਸ਼ਾਬੰਦੀ ਜਾਂ ਸ਼ਰਾਬ ਦਾ ਹੜ੍ਹ

—ਸੁਰਜੀਤ ਸਿੰਘ

ਜਿਸ ਪੰਜਾਬ ਵਿਚ ਸਤਿਗੁਰੂਆਂ ਦਾ ਜਨਮ ਹੋਇਆ ਹੈ, ਸੈਂਕੜੇ ਇਤਿਹਾਸਕ ਗੁਰਦੁਵਾਰੇ ਹਨ, ਜਿਨ੍ਹਾਂ ਵਿਚ ਮਸਿਆ, ਪੁੰਨਿਆ, ਵਿਸਾਖੀ, ਦੀਵਾਲੀ ਤੇ ਮਾਘੀ ਦੇ ਜੋੜ ਮੇਲੇ ਹੁੰਦੇ ਹਨ। ਸਾਡੇ ਲੀਡਰ, ਰਾਗੀ, ਪ੍ਰਚਾਰਕ ਤੇ ਢਾਡੀ ਬੜਾ ਪ੍ਰਚਾਰ ਕਰਦੇ ਹਨ। ਅਕਾਲੀ ਜਨਤਾ ਸ੍ਰਕਾਰ ਹੈ, ਉਸਦੇ ਰਾਜ ਵਿਚ 'ਸ਼ਰਾਬ ਖਾਨਾ ਖਰਾਬ' ਦਾ ਹੜ੍ਹ ਚਲ ਰਿਹਾ ਹੈ।

ਇਕ ਸ੍ਰਕਾਰੀ ਰਿਪੋਰਟ ਅਨੁਸਾਰ ਕੇਂਦਰੀ ਸ੍ਰਕਾਰ ਵਲੋਂ ਸ਼ਰਾਬ ਬੰਦੀ ਹੁੰਦਿਆਂ ਜਿਹੜਾ ਸ਼ਰਾਬ ਦਾ ਕੋਟਾ ਸਾਲ 1978-79 ਲਈ ਪ੍ਰਵਾਨ ਕੀਤਾ ਗਿਆ ਸੀ, ਉਹ ਪੰਜਾਬੀਆਂ ਨੌਂ ਮਹੀਨਿਆਂ ਅਰਥਾਤ 30 ਦਿਸੰਬਰ 1978 ਤੀਕ ਖਤਮ ਕਰ ਲਿਆ ਹੈ। ਅਗੋਂ 1 ਜਨਵਰੀ 1979 ਤੋਂ 31 ਮਾਰਚ 1979 ਤੀਕ ਤਿੰਨ ਮਹੀਨਿਆਂ ਲਈ 10 ਲੱਖ ਲਿਟਰ ਸ਼ਰਾਬ ਹੋਰ ਰੀਲੀਜ ਕੀਤੀ ਗਈ ਹੈ। ਤਾਂਕਿ ਲੋਕੀਂ ਪੰਜ ਰਤਨੀ ਦੇ ਖੁਲ੍ਹੇ ਗਫੇ ਲਾਉਣ।

ਸ੍ਰਕਾਰੀ ਰਿਪੋਟਟ ਵਿਚ ਦਸਿਆ ਗਿਆ ਹੈ ਕਿ 1978-79 ਲਈ ਕੇਂਦਰੀ ਸ੍ਰਕਾਰ ਨੇ ਪੰਜਾਬ ਲਈ 4800 ਲੱਖ ਰੁਪਏ ਦੀ ਦੇਸੀ ਸ਼ਰਾਬ 3 ਕਰੋੜ ਬੋਤਲਾਂ ਪ੍ਰਵਾਨ ਕੀਤੀਆਂ ਸਨ। ਉਹ 31 ਦਿਸੰਬਰ 1978 ਨੂੰ ਮੁਕ ਗਈਆਂ। ਅਜ ਕਲ ਠੰਡ ਵਿਚ ਬਹੁਤ ਲਾਗਤ ਹੁੰਦੀ ਹੈ। ਇਸ ਲਈ ਸ੍ਰਕਾਰ ਨੇ 'ਪੀਉ ਤੇ ਜੀਉ' ਲਈ ਇਕ ਕਰੋੜ ਬੋਤਲਾਂ ਸ਼ਰਾਬ ਦਾ ਕੋਟਾ ਹੋਰ ਜਾਰੀ ਕਰ ਦਿਤਾ ਹੈ।

ਸ਼ਰਾਬ ਦੇ ਠੇਕੇਦਾਰਾਂ ਨੇ ਇਸ ਸੰਬੰਧੀ ਇਕ ਹੋਰ ਵੇਰਵਾ ਦਿਤਾ ਹੈ। ਉਨ੍ਹਾਂ ਨੇ ਪਰੈਸ ਨੂੰ ਬਿਆਨ ਦਿੰਦੇ ਹੋਏ ਕਿਹਾ ਹੈ—

'ਸਾਲ 1977-78 ਵਿਚ ਕੇਂਦਰੀ ਸ੍ਰਕਾਰ ਵਲੋਂ ਪੰਜਾਬ ਲਈ ਸ਼ਰਾਬ ਦਾ

ਕੋਟਾ 1 ਕਰੋੜ 10 ਲੱਖ ਲਿਟਰ ਸੀ। ਜਿਹੜਾ ਪਿਛੋਂ 10 ਲੱਖ ਲਿਟਰ ਘਟਾ ਦਿਤਾ ਗਿਆ। ਪਰ ਸਾਲ 1978-79 ਵਿਚ ਖਪਤ ਬਹੁਤੀ ਹੋਣ ਕਰਕੇ ਕੋਟਾ ਘਟ ਕਰਨ ਦੀ ਬਜਾਏ 30 ਲਖ ਲਿਟਰ ਵਧਾ ਦਿਤਾ ਗਿਆ ਹੈ। ਹੁਣ 1 ਕਰੋੜ 40 ਲਖ ਲਿਟਰ ਤੀਕ ਵਧ ਗਿਆ ਹੈ।

ਠੇਕੇਦਾਰਾਂ ਅਨੁਸਾਰ ਸ੍ਰਕਾਰ ਨੇ ਇਹ ਫੈਸ਼ਲਾ ਡਿਸਟਿਲਰੀਆਂ (ਸ਼ਰਾਬ ਦੀਆਂ ਭੱਠੀਆਂ) ਦੇ ਦਬਾ ਹੇਠ ਤੇ ਆਪਨੀ ਆਮਦਨੀ ਵਧਾਉਣ ਲਈ ਕੀਤਾ ਹੈ। 10 ਲਖ ਲਿਟਰ ਸ਼ਰਾਬ ਰੀਲੀਜ ਕਰਨ ਨਾਲ 3.25 ਕਰੋੜ ਰੁਪਏ ਦੀ ਸ੍ਰਕਾਰ ਨੂੰ ਆਮਦਨ ਵਧ ਜਾਏਗੀ।

ਜਿਸ ਦੇਸ਼ ਦੀ ਸ੍ਰਕਾਰ ਸ਼ਰਾਬ ਦੀਆਂ ਫੈਕਟਰੀਆਂ ਦੇ ਮਾਲਕਾਂ ਦੇ ਦਬਾਅ ਹੇਠ ਤੇ ਆਪਣੇ ਮੁਨਾਫੇ ਦੀ ਖਾਤਰ ਕੋਟਾ ਵਧਾ ਸਕਦੀ ਹੈ, ਉਥੇ ਨਸ਼ੇਬੰਦੀ ਦਾ ਪ੍ਰਚਾਰ ਕਰਨਾ ਇਕ ਫ਼ਰਾਡ ਹੈ। ਇਸ ਨਾਲ ਸ਼ਰਾਬ ਹੋਰ ਵਧੇਗੀ ਘਟ ਨਹੀਂ ਸਕਦੀ।

ਠੇਕਿਆਂ ਦੀ ਦੇਸੀ ਸ਼ਰਾਬ ਤੋਂ ਬਿਨਾਂ ਅਮੀਰ ਲੋਕ ਵਿਦੇਸ਼ੀ ਸਕਾਚ, ਵਿਸਕੀ ਤੇ ਬਰਾਂਡੀ ਵੀ ਪੀਂਦੇ ਹਨ। ਗਰੀਬ ਲੋਕ ਰੂੜੀ ਮਾਰਕਾ ਛਕਦੇ ਹਨ। ਉਹ ਵਖਰੀ ਹੈ।

ਸ਼ਰਾਬ ਪੀ ਕੇ, ਜੋ ਕਤਲ, ਲੜਾਈ ਝਗੜੇ ਤੇ ਫਸਾਦ ਹੁੰਦੇ ਹਨ, ਮੁਕਦਮੇ ਬਾਜੀ ਵਿਚ ਤਬਾਹੀ ਹੁੰਦੀ ਹੈ, ਜੇਹਲਾਂ ਵਿਚ ਨੌਜਵਾਨ ਰੁਲਦੇ ਹਨ, ਉਸਦਾ ਅਨੁਮਾਨ ਲਾਉਣਾ ਕਠਨ ਹੈ।

ਸ਼ਰਾਬ ਦੇ ਗਲਾਸ ਵਿਚ ਕਈ ਰਾਜ ਤੇ ਸ਼ਾਹੀ ਖਾਨਦਾਨ ਗ਼ਰਕ ਹੋ ਗਏ ਹਨ। ਕਈ ਧਨਵਾਨ ਮੰਗਤੇ ਬਣੇ ਹਨ।

ਹਿੰਦੁਸਤਾਨ ਵਿਚ ਨਸ਼ੇਬੰਦੀ ਦਾ ਖਿਆਲ ਗਾਂਧੀ ਜੀ ਨੇ ਦਿਤਾ ਸੀ। ਉਹਨਾਂ ਕਿਹਾ ਸੀ ਕਿ ਆਜਾਦੀ ਦੇ ਬਾਅਦ ਨਸ਼ੇਬੰਦੀ ਕੀਤੀ ਜਾਵੇਗੀ, 1977 ਵਿਚ ਗਾਂਧੀ ਜੀ ਦੀ ਸਮਾਧੀ ਪਰ ਜੈ ਪ੍ਰਕਾਸ਼ ਨਰਾਇਣ ਦੇ ਪਿਛੇ ਜਨਤਾ ਪਾਰਟੀ

ਦੇ ਵਜ਼ੀਰਾਂ ਤੇ ਪਾਰਟੀ ਦੇ ਮੈਂਬਰਾਂ ਨੇ ਕਸਮ ਖਾਧੀ—

'ਹੇ ਰਾਸ਼ਟਰ ਪਿਤਾ ਬਾਪੂ ਗਾਂਧੀ ਜੀ, ਅਸੀਂ ਆਪਦੇ ਪੂਰਨਿਆਂ ਉਤੇ ਚਲਾਂਗੇ—ਜਿਹੜੇ ਕੰਮ ਤੁਸੀਂ ਅਧੂਰੇ ਛੱਡ ਗਏ ਹੋ, ਉਹ ਸੰਪੂਰਨ ਕਰਾਂਗੇ।'

ਗਾਂਧੀਵਾਦੀ ਸ੍ਰੀ ਮੁਰਾਰਜੀ ਡੀਸਾਈ ਪ੍ਰਧਾਨ ਮੰਤਰੀ ਨੇ ਨਸ਼ੇਬੰਦੀ ਲਾਗੂ ਕੀਤੀ। ਕਈ ਸੂਬਿਆਂ ਨੇ ਨਸ਼ਾਬੰਦੀ ਕਰਨ ਤੋਂ ਪਹਿਲੇ ਦਿਨ ਹੀ ਇਨਕਾਰ ਕਰ ਦਿਤਾ ਤੇ ਕਿਹਾ ਇਸ ਨਾਲ ਸਾਡੀ ਆਮਦਨੀ ਘਟਦੀ ਹੈ। ਨਵੇਂ ਟੈਕਸ ਲਾਣ ਨੂੰ ਲੋਕੀਂ ਬਰਦਾਸ਼ਤ ਕਰਨ ਲਈ ਤਿਆਰ ਨਹੀਂ। ਪੰਜਾਬ ਸ੍ਰਕਾਰ ਨੇ ਕਿਹਾ ਕਿ ਅਸੀਂ ਚਾਰ ਸਾਲਾਂ ਵਿਚ ਨਸ਼ਾਬੰਦੀ ਕਰਾਂਗੇ। ਪਰ ਨਤੀਜਾ ਉਸਦੇ ਉਲਟ ਹੈ।

ਲੋਕ ਸਭਾ ਵਿਚ ਕਈ ਮੈਂਬਰਾਂ ਨੇ ਕਿਹਾ ਕਿ ਡੀਸਾਈ ਸ੍ਰਕਾਰ ਜਿਥੇ ਆਪਣੇ ਮੈਨੀਫੈਸਟੋ ਦਾ ਕੋਈ ਵਾਇਦਾ ਪੂਰਾ ਨਹੀਂ ਕਰ ਸਕੀ, ਉਥੇ ਨਸ਼ੇਬੰਦੀ ਵਿਚ ਵੀ ਫੇਹਲ ਹੋਈ ਹੈ। ਇਕ ਕਾਂਗਰਸੀ ਐਮ. ਪੀ. ਨੇ ਕਿਹਾ ਕਿ ਜੇ ਸ੍ਰਕਾਰ ਲੋਕ ਸਭਾ ਵਿਚ ਨਸ਼ੇਬੰਦੀ ਦਾ ਬਿਲ ਪੇਸ਼ ਕਰੇ ਤਾਂ ਉਹ ਇਸ ਲਈ ਨਹੀਂ ਪਾਸ ਹੋ ਸਕੇਗਾ ਕਿ ਬਹੁਤੇ ਐਮ. ਪੀਜ਼ ਸ਼ਰਾਬ ਪੀਂਦੇ ਹਨ।

ਹਕੀਕਤ ਇਹ ਹੈ ਕਿ ਨਸ਼ਾ ਬੰਦੀ ਕਰਨ ਵਾਲੇ ਕੇਂਦਰੀ ਸ੍ਰਕਾਰ ਜਾਂ ਸੂਬਕ ਸ੍ਰਕਾਰਾਂ ਦੇ ਵਜੀਰ ਖੁਦ ਸ਼ਰਾਬ ਪੀਂਦੇ ਹਨ। ਹੋਰਨਾਂ ਦੀ ਗਲ ਜਾਣ ਦਿਉ ਹਿੰਦੂ ਧਰਮ ਤੇ ਸੰਸਕ੍ਰਿਤੀ ਦੇ ਰਾਖੇ ਬਾਲ ਬ੍ਰਹਮਚਾਰੀ ਤੇ ਤਿਲਕਧਾਰੀ ਜਨਸੰਘੀ ਸ੍ਰੀ ਅਟਲ ਬਿਹਾਰੀ ਬਾਜਪਾਈ ਅਮਰੀਕਾ ਗਏ। ਉਥੇ ਕਾਰਟਰ ਮੰਤਰੀ ਮੰਡਲੀ ਨਾਲ ਆਪਨੇ ਸਕਾਚ ਵਿਸਕੀ ਤੇ ਨੈਪੋਲੀਅਨ ਬਰਾਂਡੀ ਦੇ ਪੈਗ ਲਾਏ।

ਅਮਰੀਕਨਾਂ ਨੇ ਉਸ ਦੀਆਂ ਤਸਵੀਰਾਂ ਆਪਣੇ ਰਸਾਲਿਆਂ ਤੇ ਅਖਬਾਰਾਂ ਵਿਚ ਛਾਪੀਆਂ। ਉਨ੍ਹਾਂ ਦੇ ਕਟਿੰਗ ਸ੍ਰੀ ਡੀਸਾਈ ਨੂੰ ਭੇਜ ਦਿਤੇ। ਜਦ ਸ੍ਰੀ ਬਾਜਪਾਈ ਅਮਰੀਕਾ ਤੋਂ ਵਾਪਸ ਆਕੇ ਪ੍ਰਧਾਨ ਮੰਤਰੀ ਸ੍ਰੀ ਡੀਸਾਈ ਨੂੰ ਆਪਣੀ ਰਿਪੋਰਟ ਦੇਣ ਲਈ ਗਏ, ਤਾਂ ਉਨ੍ਹਾਂ ਨੇ ਉਹ ਕਟਿੰਗ ਸ੍ਰੀ ਬਾਜਪਾਈ ਦੇ ਪੇਸ਼ ਕਰ ਦਿਤੇ ਅਤੇ ਕਿਹਾ ਇਹ ਕੀ ਕੀਤਾ ਜੇ ?

ਬਾਜਪਾਈ ਨੇ ਉਤਰ ਦਿਤਾ 'ਜੈਸਾ ਦੇਸ ਤੈਸਾ ਭੇਸ' ਅਨੁਸਾਰ ਬਾਹਰ ਜਾਕੇ

ਇਹ ਗਲਾਂ ਕਰਨੀਆਂ ਹੀ ਪੈਂਦੀਆਂ ਹਨ।

ਪਿਛਲੇ ਸਾਲ ਕਾਰਟਰ ਮੰਡਲੀ ਪਚਵੰਜਾ ਹਵਾਈ ਜਹਾਜ਼ਾਂ ਵਿਚ 250 ਪਤ੍ਰ ਪ੍ਰੇਰਕ ਤੇ ਹੋਰ ਸਟਾਫ ਲੈਕੇ ਦਿਲੀ ਪੁਜੀ। ਨਸ਼ਾਬੰਦੀ ਕਰਨ ਵਾਲੀ ਜਨਤਾ ਸ੍ਰਕਾਰ ਨੇ ਅਮਰੀਕਨਾਂ ਨੂੰ ਲਖਾਂ ਰੁਪਏ ਦੀ ਵਧੀਆ ਵਲਾਇਤੀ ਸ਼ਰਾਬ ਪਿਲਾਈ ਗਈ।

ਅਰਬ ਦੇਸਾਂ ਨੂੰ ਅਸੀਂ ਪਛੜੇ ਹੋਏ ਸਮਝਦੇ ਹਾਂ। ਸਾਊਦੀ ਅਰਬ ਵਿਚ ਇਸਲਾਮੀ ਸ਼ਰ੍ਹਾ ਅਨੁਸਾਰ ਸ਼ਰਾਬ ਬੰਦੀ ਕੀਤੀ ਗਈ ਹੈ। ਉਥੇ ਕੁਝ ਗ਼ੋਰਿਆਂ ਨੇ ਸ਼ਰਾਬ ਪੀਤੀ। ਉਨ੍ਹਾਂ ਨੂੰ ਜੇਹਲ ਵਿਚ ਡੱਕ ਦਿਤਾ ਗਿਆ। ਬ੍ਰਤਾਨੀਆ ਸ੍ਰਕਾਰ ਨੇ ਉਨ੍ਹਾਂ ਨੂੰ ਤਰਲਿਆ ਨਾਲ ਛੁਡਾਇਆ।

ਸਾਡੀ ਸ੍ਰਕਾਰ ਤਾਂ ਪ੍ਰਾਹੁਣਚਾਰੀ ਲਈ ਵਿਦੇਸ਼ੀਆਂ ਨੂੰ ਆਪ ਸਕਾਚ ਵਿਸਕੀ ਤੇ ਵਧੀਆ ਵਲੈਤੀ ਸ਼ਰਾਬ ਪੇਸ਼ ਕਰਦੀ ਹੈ। ਇਸ ਲਈ ਇਥੋਂ ਦੀ ਨਸ਼ੇਬੰਦੀ ਹਿਪੋਕਰੇਸੀ ਹੈ। ਹਾਥੀ ਦੇ ਦੰਦ ਖਾਣ ਲਈ ਹੋਰ ਤੇ ਵਿਖਾਉਣ ਨੂੰ ਹੋਰ ਹਨ।

ਅਫਸੋਸ ਦੀ ਗਲ ਹੈ ਕਿ ਸਾਡੇ ਤੀਰਥਾਂ ਤੇ ਧਾਰਮਿਕ ਮੇਲਿਆਂ ਵਿਚ ਸ਼ਰਾਬ ਦਾ ਅਤੁਟ ਪ੍ਰਵਾਹ ਚਲਦਾ ਹੈ। ਐਤਕੀਂ ਮੁਕਤਸਰ ਵਿਖੇ ਮਾਘੀ ਦੇ ਮੇਲੇ ਤੇ ਇਕ ਕਾਰ ਵਿਚੋਂ 800 ਸ਼ਰਾਬ ਦੀਆਂ ਬੋਤਲਾਂ ਫੜੀਆਂ ਗਈਆਂ ਹਨ। ਜਿਹੜੀਆਂ ਮੇਲੇ ਵਿਚ ਪੀਤੀਆਂ ਗਈਆਂ ਉਨ੍ਹਾ ਦੀ ਗਿਣਤੀ ਦਾ ਪਤਾ ਨਹੀਂ।

ਸਾਡੇ ਕਈ ਲੀਡਰਾਂ, ਪ੍ਰਚਾਰਕਾਂ, ਰਾਗੀਆਂ, ਅਤੇ ਢਾਡੀਆਂ ਨੂੰ ਪੰਜ ਰਤਨੀ ਛਕੇ ਬਿਨਾਂ ਲੈਕਚਰ ਜਾਂ ਕੀਰਤਨ ਨਹੀਂ ਉਤਰਦਾ। ਧਾਰਮਿਕ ਸੰਸਥਾਵਾਂ ਦੇ ਪ੍ਰਬੰਧਕ ਸ਼ਰਾਬ ਪੀਣ ਲਗ ਪਏ ਹਨ। ਵਿਆਹ ਸ਼ਾਦੀਆਂ ਕੁੜਮਾਈਆਂ, ਠਾਕਿਆਂ, ਪੰਚਾਇਤਾਂ ਤੇ ਅਸੈਂਬਲੀ ਦੀਆਂ ਚੋਣਾਂ ਵਿਚ ਅੰਨ੍ਹੇਵਾਹ ਸ਼ਰਾਬ ਦਾ ਹੜ੍ਹ ਚਲਦਾ ਹੈ। ਦੇਸ਼ ਵਿਚ ਗਰੀਬੀ ਤੇ ਬੇਕਾਰੀ ਹੈ। ਕਰੋੜਾਂ ਲੋਕ ਰੋਟੀ ਕਪੜੇ ਤੋਂ ਔਖੇ ਹਨ। ਕੋਈ ਨਹੀਂ ਸੋਚਦਾ ਕਿ ਨਸ਼ਿਆਂ ਦਾ ਪੈਸਾ ਬਚਾਕੇ ਕੌਮੀ ਉਸਾਰੀ ਦੇ ਕੰਮਾਂ ਵਿਚ ਲਾਇਆ ਜਾਵੇ।

ਅਨੁਮਾਨ ਹੈ ਕਿ ਦੇਸ਼ ਵਿਚ 2000 ਕਰੋੜ ਦੀ ਸ਼ਰਾਬ ਵਰਤੀ ਜਾਂਦੀ ਹੈ। ਸਾਰੇ ਲੋਕ ਪੀਂਦੇ ਹਨ। ਪਰ ਮਸ਼ਹੂਰ ਇਹ ਹੈ ਕਿ ਪੰਜਾਬੀ ਸਿਖ ਬਹੁਤੀ ਪੀਂਦੇ

ਹਨ। ਪੰਜਾਬ ਸਰਕਾਰ ਤੇ ਠੇਕੇਦਾਰਾਂ ਦੀਆਂ ਰਪੋਰਟਾਂ ਨੇ ਇਸਦੀ ਪਰੋੜ੍ਹਤਾ ਕਰ ਦਿਤੀ ਹੈ।

ਪਿਛੇ ਜੇਹੇ ਇਕ ਮੈਡੀਕਲ ਟੀਮ ਨੇ ਸਰਵੇਖਣ ਕਰਕੇ ਦਸਿਆ ਸੀ ਕਿ ਪੰਜਾਬ ਸ਼ਰਾਬ ਪੀਣ 'ਚ ਤੀਸਰੇ ਦਰਜੇ ਤੇ ਹੈ। ਇਹ ਅਤਿ ਖਤਰਨਾਕ ਗਲ ਹੈ। ਇਸਦੇ ਨਾਲ ਸਕੂਲਾਂ, ਕਾਲਜਾਂ ਤੇ ਪਿੰਡਾਂ ਦੇ ਨੌਜਵਾਨ ਅਮਰੀਕਾ ਤੇ ਯੂਰਪ ਵਿਚੋਂ ਭੇਜੀਆਂ ਹੋਈਆਂ ਨਸ਼ੀਲੀਆਂ ਗੋਲੀਆਂ ਖਾਣ ਲਗ ਪਏ ਹਨ। ਇਸ ਨਾਲ ਸਾਡੀ ਆਉਣ ਵਾਲੀ ਪੀਹੜੀ ਨਿਰਬਲ ਹੋ ਜਾਏਗੀ। ਚੰਗੇ ਫੌਜੀ ਨਹੀਂ ਬਣ ਸਕਣਗੇ।

ਸ. ਖੁਸ਼ਵੰਤ ਸਿੰਘ ਨੇ ਇਕ ਵੇਰ ਇਲਸਟਰੇਟਡ ਵੀਕਲੀ ਵਿਚ ਲਿਖਿਆ ਸੀ ਕਿ ਪੰਜਾਬ ਵਿਚ ਪ੍ਰਾਹੁਣਚਾਰੀ ਦੇ ਤੌਰ ਤੇ ਸ਼ਰਾਬ ਪੇਸ਼ ਕੀਤੀ ਜਾਂਦੀ ਹੈ। ਇਸ ਪਰ ਕਈ ਲੋਕ ਔਖੇ ਹੋਏ ਸਨ। ਪਰ ਇਸ ਸਾਲ ਦੀ ਸ਼ਰਾਬ ਬਾਰੇ ਜੋ ਸਰਕਾਰੀ ਰਿਪੋਰਟ ਦੇ ਅੰਕੜੇ ਤੇ ਠੇਕੇਦਾਰਾਂ ਦਾ ਜੋ ਵੇਰਵਾ ਦਿਤਾ ਗਿਆ ਹੈ, ਉਸ ਤੋਂ ਸਾਬਤ ਹੁੰਦਾ ਹੈ ਕਿ ਵਾਕਈ ਸਾਡੇ ਨਿਕੇ ਜਿਹੇ ਸੂਬੇ ਵਿਚ ਸ਼ਰਾਬ ਦਾ ਪ੍ਰਵਾਹ ਚਲ ਰਿਹਾ ਹੈ।

ਇਸ ਨੂੰ ਰੋਕਣ ਤੇ ਸਿਖਾਂ ਬਾਰੇ ਲੋਕਾਂ ਦਾ ਅਸਰ ਬਦਲਨ ਲਈ ਵਰਤਮਾਨ ਗੁਰਦਵਾਰਾ ਚੋਣਾਂ ਵਿਚ ਕਿਸੇ ਸ਼ਰਾਬੀ ਨੂੰ ਖੜਾ ਨਾ ਕੀਤਾ ਜਾਵੇ ਤੇ ਨਾ ਹੀ ਵੋਟ ਪਾਈ ਜਾਵੇ।

———

10 ਫਰਵਰੀ 1846 ਨੂੰ ਸਭਰਾਵਾਂ ਦੀ ਜੰਗ ਦੇ ਸੂਰਬੀਰ ਜਰਨੈਲ ਸ਼ਹੀਦ

# ਸ੍ਰਦਾਰ ਸ਼ਾਮ ਸਿੰਘ ਜੀ ਅਟਾਰੀ

### ਅਟਾਰੀ ਵੰਸ਼

—ਗਿ: ਪ੍ਰਤਾਪ ਸਿੰਘ ਜੀ ਸੰਪਾਦਕ "ਗਿਆਨ ਅੰਮ੍ਰਿਤ" ਅੰਮ੍ਰਿਤਸਰ

ਸਰਦਾਰ ਸ਼ਾਮ ਸਿੰਘ ਅਟਾਰੀ ਪਿਛੋਂ ਕਾਉਂਕੇ ਤਸੀਲ ਜਗਰਾਉਂ ਦੇ ਸੰਧੂ ਜੱਟ ਸਨ। ਇੰਨਾ ਦੇ ਵਡੇਰੇ ਦਾ ਨਾਮ ਖਾਨ ਚੰਦ ਸੀ। ਖਾਨਚੰਦ ਦੇ ਪੁਤਰ ਸਨ—ਗੌਰਾ ਤੇ ਕੌਰਾ। ਉਹ ਮਿਸਲਾ ਦੇ ਵਕਤ ਅੰਮ੍ਰਿਤ ਛਕਕੇ ਸ: ਗੌਰਾ ਸਿਘ ਤੇ ਸ: ਕੌਰ ਸਿੰਘ ਸਜ ਗਏ।

ਸਰਦਾਰ ਗੌਰਾ ਸਿੰਘ ਦੇ ਪੁਤਰ ਸ: ਨਿਹਾਲ ਸਿੰਘ ਅਟਾਰੀ ਤੇ ਉਨਾਂ ਤੋਂ ਅਗੋਂ ਸ: ਸ਼ਾਮ ਸਿੰਘ ਸਨ। ਸਰਦਾਰ ਕੌਰ ਸਿੰਘ ਦੀ ਸੰਤਾਨ ਚੋਂ ਸ: ਚਤਰ ਸਿੰਘ ਤੇ ਰਾਜਾ ਸ਼ੇਰ ਸਿੰਘ ਅਟਾਰੀ ਵਾਲੇ ਹੋਏ ਹਨ।

ਸ੍ਰ: ਗੌਰਾ ਸਿੰਘ ਤੇ ਕੌਰ ਸਿੰਘ ਭੰਗੀ ਮਿਸਲ ਨਾਲ ਸਨ। ਇੰਨਾ ਨੇ ਭਸੀਣ ਦੀ ਲੜਾਈ ਵਿਚ ਇਕ ਵੇਰ ਮ: ਰਣਜੀਤ ਸਿੰਘ ਦਾ ਸਾਮਾਨ ਲੁਟ ਲਿਆ ਸੀ।

ਉਹ ਮਹਾਰਾਜੇ ਦੀ ਨੌਕਰੀ ਨਹੀਂ ਕਰਨਾ ਚਾਹੁੰਦੇ ਸਨ। ਅਟਾਰੀ ਵਿਚ ਇਕ ਵੈਰਾਗੀ ਸਾਧੂ ਰਹਿੰਦਾ ਸੀ, ਜਿਸਦਾ ਅਸਥਾਨ ਅਜੇ ਤਕ ਵੀ ਹੈ। ਉਸਦੀ ਪ੍ਰੇਰਨਾ ਨਾਲ ਦੋਹਾਂ ਸ੍ਰਦਾਰਾਂ ਦੀ ਵੰਸ਼ ਸਿਖ ਰਾਜ ਦੀ ਫੌਜ ਵਿਚ ਸ਼ਾਮਲ ਹੋਈ। ਇੰਨਾਂ ਨੇ ਜ਼ਰਨੈਲ ਬਣਕੇ ਬੜੀਆਂ ਜਿਤਾਂ ਪ੍ਰਾਪਤ ਕੀਤੀਆਂ ਤੇ ਮਾਣ ਪ੍ਰਾਪਤ ਕੀਤਾ।

ਸ੍ਰ: ਸ਼ਾਮ ਸਿੰਘ ਦੀ ਲੜਕੀ ਦੀ ਸ਼ਾਦੀ ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਤੇ ਮਹਾਰਾਜਾ ਖੜਕ ਸਿੰਘ ਦੇ ਪੁਤਰ ਕੰਵਰ ਨੌਨਿਹਾਲ ਸਿੰਘ ਨਾਲ ਹੋਈ।

ਸ੍ਰ: ਸ਼ਾਮ ਸਿੰਘ ਦੇ ਪਿਤਾ ਸ੍ਰ: ਨਿਹਾਲ ਸਿੰਘ ਅਟਾਰੀ ਸਿਖ ਫੌਜ ਦੇ

ਜਰਨੈਲ ਸਨ। ਸ੍ਰ: ਸ਼ਾਮ ਸਿੰਘ ਅਟਾਰੀ ਵੀ ਸਿਖ ਰਾਜ ਦੇ ਥੰਮ੍ਹ ਸਮਝੇ ਜਾਂਦੇ ਹਨ।

ਸ੍ਰ: ਜੀ ਤੇ ਬਾਬੇਕਿਆਂ ਚੋਂ ਸ: ਕੌਰ ਸਿੰਘ ਦੇ ਪੁਤਰ ਸ੍ਰ: ਟੇਕ ਸਿੰਘ, ਜੋਗ ਸਿੰਘ ਤੇ ਸ੍ਰ: ਸਿੰਘ ਸਨ। ਸ੍ਰ: ਜੋਧ ਸਿੰਘ ਦੇ ਪੁਤਰ ਸ੍ਰ: ਚਤਰ ਸਿੰਘ ਮਹਾਰਜਾ ਰਣਜੀਤ ਸਿੰਘ ਦੇ ਜਨਰਲ ਤੇ ਹਜਾਰੇ ਦੇ ਗਵਰਨਰ ਰਹੇ ਹਨ। ਉਨਾਂ ਦੇ ਅਗੋਂ ਤਿੰਨ ਪੁਤਰ ਸਨ—ਰਾਜਾ ਸ਼ੇਰ ਸਿੰਘ, ਗੁਲਾਬ ਸਿੰਘ, ਤੇ ਤੇਜਾ ਸਿੰਘ ਇਹ ਵੀ ਸਿਖ ਫੌਜ ਵਿਚ ਉਚ ਪਦਵੀਆਂ ਪਰ ਸਨ।

ਸੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਬਾਅਦ ਲਾਹੌਰ ਦਰਬਾਰ ਡੋਗਰਿਆਂ ਤੇ ਸੰਧਾਂਵਾਲੀਆਂ ਦੀ ਤਾਕਤ ਹਾਸਲ ਕਰਨ ਦੀ ਲੜਾਈ ਤੇ ਅੰਗਰੇਜ਼ਾਂ ਦੀਆਂ ਸਾਜ਼ਸਾਂ ਕਾਰਨ ਖਾਨਾ ਜੰਗੀ ਦਾ ਸ਼ਿਕਾਰ ਹੋ ਚੁਕਾ ਸੀ। ਕੰਵਰ ਨੌਨਿਹਾਲ ਸਿੰਘ, ਮ: ਖੜਕ ਸਿੰਘ ਖਤਮ ਹੋ ਚੁਕੇ ਸਨ। ਲਾਹੌਰ ਵਿਚ ਸ: ਅਜੀਤ ਸਿੰਘ ਤੇ ਲਹਿਣਾ ਸਿੰਘ ਹਥੋਂ ਮਹਾਰਾਜਾ ਸੇਰ ਸਿੰਘ ਤੇ ਕੰਵਰ ਪ੍ਰਤਾਪ ਸਿੰਘ ਗੋਲੀ ਦਾ ਨਿਸ਼ਾਨਾ ਬਣ ਗਏ ਸਨ, ਪ੍ਰਧਾਨ ਮੰਤਰੀ ਹੀਰਾ ਸਿੰਘ ਡੋਗਰੇ ਨੇ ਧਿਆਨ ਸਿੰਘ ਦਾ ਬਦਲਾਂ ਲੈਣ ਲਈ ਸ੍ਰ: ਅਜੀਤ ਸਿੰਘ ਤੇ ਲਹਿਣਾ ਸਿੰਘ ਨੂੰ ਮਰਵਾ ਦਿਤਾ ਸੀ। ਹੀਰਾ ਸਿੰਘ ਡੋਗਰੇ ਦੀ ਲਾਹੌਰ ਤੋਂ ਭੇਜੀ ਹੋਈ 25 ਹਜ਼ਾਰ ਫੌਜ ਨੇ ਭਜਨ ਬੰਦਗੀ ਤਪ ਤਿਆਗ ਦੀ ਮੂਰਤਿ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਨੂੰ ਸਤਲੁਜ ਦੇ ਕੰਢੇ ਸ਼ਹੀਦ ਕਰ ਦਿਤਾ ਸੀ। ਸਿਖ ਰਾਜ ਛਿੰਨ ਭਿੰਨ ਹੋ ਰਿਹਾ ਸ਼ੀ। ਅੰਗਰੇਜ਼ ਸਾਮਰਾਜੀ ਸਾਰੇ ਹਿੰਦੁਸਤਾਨ ਤੇ ਕਬਜ਼ਾ ਕਰਨ ਦੇ ਬਾਅਦ ਪੰਜਾਬ ਨੂੰ ਬਰਤਾਨਵੀ ਰਾਜ ਵਿਚ ਸ਼ਾਮਲ ਕਰਨ ਲਈ ਵਧਦੇ ਚਲੇ ਆ ਰਹੇ ਸਨ। ਲਾਹੌਰ ਦਰਬਾਰ ਵਿਚ ਆਪਾ ਧਾਪੀ ਮਚੀ ਹੋਈ ਸੀ। ਸਤਲੁਜੋਂ ਪਾਰ ਦੇ ਸ੍ਰਦਾਰ ਪਹਿਲੇ ਹੀ ਅੰਗਰੇਜ਼ ਨਾਲ ਮਿਲ ਚੁਕੇ ਸਨ। ਲਾਹੌਰ ਦਰਬਾਰ ਦੀ ਬੇੜੀ ਵਿਚ ਛੇਕ ਹੋ ਗਏ ਸਨ।

ਇਤਿਹਾਸਕਾਰ ਲਿਖਦੇ ਹਨ ਕਿ ਜਦ 1831 ਵਿਚ ਸਤਲੁਜ ਦੇ ਕੰਢੇ ਰੋਪੜ ਵਿਚ ਮ. ਰਣਜੀਤ ਸਿੰਘ ਤੇ ਅੰਗਰੇਜ਼ ਗਵਰਨਰ ਜਨਰਲ ਲਾਰਡ ਵਿਲੀਅਮ ਬੈਟਿੰਗ ਦੀ ਮੁਲਾਕਾਤ ਹੋਈ, ਉਸ ਵਕਤ ਅੰਗਰੇਜ ਨੇ ਉਸਨੂੰ ਹਿੰਦੁਸਤਾਨ ਵਿਚ

ਆਪਣੇ ਰਾਜ ਦਾ ਇਕ ਨਕਸ਼ਾ ਪੇਸ਼ ਕੀਤਾ। ਜਿਸ ਨੂੰ ਦੇਖ ਕੇ ਦੂਰ ਅੰਦੇਸ਼ ਮਹਾਰਾਜੇ ਨੇ ਅਫਸੋਸ ਨਾਲ ਕਿਹਾ—

'ਇਕ ਦਿਨ ਪੰਜਾਬ ਵੀ ਨਾਲ ਹੋ ਜਾਏਗਾ।'

ਉਹ ਸਮਾਂ ਤੇਜ਼ੀ ਨਾਲ ਨੇੜੇ ਆ ਰਿਹਾ ਸੀ।

ਸ੍ਰ: ਸ਼ਾਮ ਸਿੰਘ ਅਟਾਰੀ ਨੇ ਸਭਰਾਵਾਂ ਦੀ ਜਗ ਕਿਉਂ ਲੜੀ? ਇਸ ਲਈ ਲਈ ਕਿ ਅੰਗਰੇਜ਼ ਸਾਮਰਾਜੀ ਸੰਨ 1809 ਵਿਚ ਮਹਾਰਾਜਾ ਰਣਜੀਤ ਸਿੰਘ ਨਾਲ ਕੀਤੀ ਸੰਧੀ ਨੂੰ ਤੋੜਕੇ ਸਿਖ ਰਾਜ ਦੇ ਇਲਾਕਿਆਂ ਪਰ ਕਬਜ਼ਾ ਕਰਨ ਲਗ ਪਏ ਸਨ। ਉਨ੍ਹਾਂ ਦਾ ਇਰਾਦਾ ਪੰਜਾਬ ਨੂੰ ਬ੍ਰਤਾਨਵੀ ਰਾਜ ਵਿਚ ਸ਼ਾਮਲ ਕਰਨ ਦਾ ਸੀ। ਇਸ ਲਈ ਮੁਦਕੀ. ਫੇਰੂ ਸ਼ਹਿਰ, ਬਦੋਵਾਲ ਤੇ ਅਲੀਵਾਲ ਦੇ ਰਣ ਖੇਤਰ ਵਿਚ ਸਿਖਾਂ ਤੇ ਅੰਗਰੇਜ਼ਾਂ ਦੀਆਂ ਜਬਰਦਸਤ ਲੜਾਈਆਂ ਹੋਈਆਂ। ਸਿਖਾਂ ਨੇ ਬੜੀ ਬੀਰਤਾ ਨਾਲ ਅੰਗਰੇਜਾਂ ਨੂੰ ਮਾਰਕੇ ਭਜਾਇਆ। ਪਰ ਲਾਹੌਰ ਦਰਬਾਰ ਦੀ ਬੇੜੀ ਦੇ ਮਲਾਹ ਗੁਲਾਬ ਸਿੰਘ ਡੋਗਰਾ, ਤੇਜਾ ਸਿੰਘ ਤੇ ਲਾਲ ਸਿੰਘ, ਵਰਗੇ ਗਦਾਰ ਸਨ। ਜਿਨ੍ਹਾਂ ਨੇ ਅੰਗਰੇਜਾਂ ਨਾਲ ਗੰਢ ਤੁਪ ਕਰ ਲਈ ਸੀ। ਇਸ ਲਈ ਸਿਖਾਂ ਨੂੰ ਹਰ ਲੜਾਈ ਵਿਚ ਹਾਰ ਹੁੰਦੀ ਰਹੀ। ਕਿਸੇ ਸ਼ਾਇਰ ਦਾ ਕਥਨ ਹੈ—

ਅਗਰ ਕਿਸ਼ਤੀ ਹੋ ਤੂਫਾਂ ਮੇਂ,<br>
ਤੋ ਕਾਮ ਆਤੀ ਹੈਂ ਤਦਬੀਰੇਂ।<br>
ਮਗਰ ਕਿਸ਼ਤੀ ਮੇਂ ਤੂਫਾਂ ਹੋ,<br>
ਤੋ ਮਿਟ ਜਾਤੀ ਹੈ ਤਕਦੀਰੇਂ।

ਹਿੰਦੁਸਤਾਨ ਮਹਾਨ ਸਿਕੰਦਰ, ਮੁਹੰਮਦ ਬਿਨ ਕਾਸਮ, ਮਹਿਮੂਦ ਗਜ਼ਨਵੀ, ਸ਼ਹਾਬੁਦੀਨ ਗੌਰੀ, ਬਾਬਰ ਤੇ ਅਹਿਮਦ ਸ਼ਾਹ ਅਬਦਾਲੀ ਤੋਂ ਕਿਉਂ ਹਾਰਦਾ ਰਿਹਾ? ਸਦੀਆਂ ਤੋਂ ਵਿਦੇਸ਼ੀ ਗੁਲਾਮੀ ਤੇ ਤਬਾਹੀ ਦਾ ਕਿਉਂ ਸ਼ਿਕਾਰ ਹੋਇਆ? ਉਸ ਬਾਰੇ ਫਰੇਂਚ ਜਨਰਲ ਡੁਪਲੇ ਨੇ ਲਿਖਿਆ ਹੈ ਕਿ ਭਾਰਤ ਦੇ ਲੋਕਾਂ ਵਿਚ ਕੌਮੀ ਏਕਤਾ ਤੇ ਦੇਸ਼ ਭਗਤੀ ਨਹੀਂ ਹੈ। ਇਨ੍ਹਾਂ ਨੂੰ ਆਪਸ ਵਿਚ ਲੜਾਉਣਾ ਆਸਾਨ ਹੈ। ਇਸ ਲਈ ਗੁਲਾਮ ਬਣ ਜਾਂਦੇ ਹਨ।

ਇਕ ਅੰਗਰੇਜ ਇਤਿਹਾਸਕਾਰ ਕਰਨਲ ਮਾਲੀਸਨ ਨੇ ਆਪਣੀ ਪੁਸਤਕ ਹਿੰਦੁਸਤਾਨ ਦੀਆਂ ਫੈਸਲਾ ਕੁੰਨ ਜੰਗਾਂ (**The Decisive Battles of India**) ਵਿਚ ਲਿਖਿਆ ਹੈ ਹਿੰਦੁਸਤਾਨ ਸੁਭਾਵਕ ਤੌਰ ਤੇ ਹੀ ਵਿਦੇਸ਼ੀਆਂ ਪਰ ਇਤਬਾਰ ਕਰਨ ਤੇ ਉਨਾਂ ਨਾਲ ਵਫਾਦਾਰੀ ਦਾ ਵਰਤਾਉ ਕਰਨ ਦੇ ਆਦੀ ਹਨ। ਇਸ ਲਈ ਗੁਲਾਮ ਰਹੇ ਹਨ। ਬਿਗਾਨਿਆਂ ਤੇ ਭਰੋਸਾ ਕਰਨਾ ਤੇ ਆਪਣੇ ਚੰਗੇ ਆਗੂਆਂ ਨੂੰ ਮਰਵਾਉਣ ਦੀ ਵਾਦੀ ਪੁਰਾਣੀ ਚਲੀ ਆਉਂਦੀ ਹੈ।

ਅੰਗਰੇਜ਼ਾਂ ਨੇ ਮ: ਰਣਜੀਤ ਸਿੰਘ ਨਾਲ ਕੀਤੇ ਸਾਰੇ ਅਹਿਦਨਾਮੇ ਤੋੜਕੇ ਪੰਜਾਬ ਪਰ ਕਬਜ਼ਾ ਕਰਨ ਲਈ ਹਲਾ ਬੋਲ ਦਿਤਾ ਸਿਖ ਇਲਾਕੇ ਮਲ ਲਏ। ਲੜਨ ਨੂੰ ਮਜਬੂਰ ਕੀਤਾ। ਲਾਹੌਰ ਦਰਬਾਰ ਦਾ ਕੋਈ ਵਾਲੀ ਵਾਰਸ ਨਹੀਂ ਸੀ। ਮਹਾਰਾਜਾ ਦਲੀਪ ਸਿੰਘ ਨਿਆਣਾ ਸੀ। ਇਸ ਹਾਲਤ ਵਿਚ ਅੰਗਰੇਜਾਂ ਨੇ ਲੜਾਈ ਸ਼ੁਰੂ ਕੀਤੀ। ਫੇਰੂ ਸ਼ਹਿਰ ਦੀ ਲੜਾਈ 21-22 ਦਿਸੰਬਰ 1845 ਨੂੰ ਹੋਈ। ਜਿਸ ਵਿਚ ਸਿੰਘਾਂ ਨੇ ਗੋਰਿਆਂ ਦੇ ਛਕੇ ਛੁਡਾ ਦਿਤੇ। ਸ਼ਾਹ ਮੁਹੰਮਦ ਲਿਖਦਾ ਹੈ—

ਉਧਰ ਫਰੰਗੀਆਂ ਨੂੰ ਭਾਜ ਆਈ
ਦੌੜੇ ਜਾਣ ਗੋਰੇ ਦੇ ਕੇ ਕੰਡ ਮੀਆ।

ਪਰ ਨਠੇ ਜਾਂਦਿਆਂ ਨੂੰ ਪਹਾੜਾ ਸਿੰਘ ਫਰੀਦਕੋਟੀਏ ਨੇ ਰੋਕਿਆ। ਇਸ ਬਾਰੇ ਸ਼ਾਹ ਮੁਹੰਮਦ ਲਿਖਦਾ ਹੈ—

ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ,
ਸਿੰਘਾਂ ਨਾਲ ਸੀ ਓਸਦੀ ਗੈਰਸਾਲੀ।
ਉਹ ਤਾਂ ਭਜ ਕੇ ਲਾਟ ਨੂੰ ਜਾਇ ਮਿਲਿਆ,
ਗਲ ਜਾਇ ਦਸੀ ਸਾਰੀ ਭੇਤ ਵਾਲੀ।
ਏਥੋਂ ਹਰਨ ਹੋ ਗਿਆ ਖਾਲਸਾ ਜੀ।
ਚੌਦਾਂ ਹੱਥਾਂ ਦੀ ਮਾਰਕੇ ਜਾਣ ਛਾਲੀ।

ਗਦਾਰ ਸੈਨਾਪਤੀ ਮਿਸਰ ਲਾਲ ਸਿੰਘ ਨਠਕੇ ਅੰਮ੍ਰਿਤਸਰ ਆ ਗਿਆ।

ਤੇਜਾ ਸਿੰਘ ਸਭਰਾਵਾਂ ਵਲ ਚਲਾ ਗਿਆ । ਬਦੋਵਾਲ ਤੇ ਅਲੀਵਾਲ ਦੀ ਲੜਾਈ ਵਿਚ ਸਿਖ ਹਾਰ ਗਏ । ਭਾਵੇਂ ਇਨ੍ਹਾਂ ਜੰਗਾਂ ਵਿਚ ਸਿਖ ਫੌਜ ਨੂੰ ਲਾਲ ਸਿੰਘ ਤੇ ਤੇਜਾ ਸਿੰਘ ਆਦਿਕ ਦੀ ਗਦਾਰੀ ਦਾ ਪਤਾ ਲੱਗ ਗਿਆ, ਪਰ ਉਹ ਕੁਝ ਨਹੀਂ ਕਰ ਸਕਦੇ ਸਨ । ਇਸ ਲਈ ਕਿ ਲਾਹੌਰ ਦਰਬਾਰ ਤੇ ਵਿਰੋਧੀਆਂ ਦਾ ਕਬਜਾ ਸੀ ।

13 ਜਨਵਰੀ 1846 ਨੂੰ ਐਲਾਨ ਕੀਤਾ ਗਿਆ ਕਿ ਰਾਜਾ ਗੁਲਬ ਸਿੰਘ ਲਾਹੌਰ ਦਰਬਾਰ ਦਾ ਮੁਖ ਮੰਤਰੀ ਹੈ । ਉਹ ਲਾਹੌਰ ਪਰ, ਅੰਗਰੇਜ਼ਾਂ ਦਾ ਕਬਜ਼ਾ ਕਰਾਉਣ ਲਈ ਲਾਰਡ ਹਾਰਡਿੰਗ ਨਾਲ ਗੁਪਤ ਸੰਧੀ ਕਰ ਚੁਕਾ ਸੀ ।

ਮੁਦਕੀ, ਫੇਰੂ ਸ਼ਹਿਰ, ਬਦੋਕੀ ਤੇ ਅਲੀਵਾਲ ਦੀਆਂ ਲੜਾਈਆਂ ਵਿਚ ਹਾਰ ਖਾਣ ਦੇ ਬਾਅਦ ਸਿਖ ਫੌਜੀ ਸਭਰਾਵਾਂ ਦੇ ਪਤਨ ਵਲ ਨਠੇ ਆ ਰਹੇ ਸਨ । ਪੰਜਾਬ ਵਿਚ ਹਰ ਪਾਸੇ ਨਿਰਾਸਤਾ ਤੇ ਗੋਰੇ ਸ਼ਾਹੀ ਦੇ ਆਉਣ ਦੀ ਦਹਿਸ਼ਤ ਛਾਈ ਹੋਈ ਸੀ ।

ਰਾਣੀ ਜਿੰਦਾਂ ਨੇ ਜੀਅ ਭਿਹਾਣੇ ਬੁਢੇ ਜਰਨੈਲ ਸ. ਸ਼ਾਮ ਸਿੰਘ ਅਟਾਰੀ ਨੂੰ ਇਕ ਚਿਠੀ ਲਿਖੀ । ਸ੍ਰਦਾਰ ਜੀ—'ਪੰਜਾਬ ਦੀ ਲਾਜ ਰਖ ਲਉ । ਹੋ ਸਕਦਾ ਜੇ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਬਚਾ ਲਉ ।'

ਰਾਣੀ ਜਿੰਦਾਂ ਦੀ ਇਹ ਚਿਠੀ ਪੜ੍ਹਕੇ ਸ੍ਰਦਾਰ ਦੇ ਲਹੂ ਤੇ ਦਿਲ ਦਿਮਾਗ ਵਿਚ ਗਰਮੀ ਪੈਦਾ ਹੋ ਗਈ । ਉਹ ਜੂਝਣ ਲਈ ਤਿਆਰ ਹੋ ਗਏ । ਉਨ੍ਹਾਂ ਸਿਖ ਫੌਜਾਂ ਨੂੰ ਵੰਗਾਰਿਆ ਕਿ ਵਿਦੇਸ਼ੀ ਗੁਲਾਮੀ ਤੇ ਪਰ ਅਧੀਨਤਾ ਨਾਲੋਂ ਮੌਤ ਚੰਗੀ ਹੈ । ਆਉ ਇਕ ਵੇਰ ਫਿਰ ਕਿਸਮਤ ਅਜਮਾਈ ਕਰ ਲਵੀਏ । ਆਪਣੀ ਸੂਰਬੀਰਤਾ ਦੇ ਜੌਹਰ ਵਿਖਾਓ । ਸ੍ਰਦਾਰ ਜ਼ੀ ਦੀ ਇਹ ਅਪੀਲ ਸਿਖ ਫੌਜਾਂ ਦੇ ਦਿਲਾਂ ਵਿਚ ਬਿਜਲੀ ਵਾਂਗ ਫਿਰਕੇ ਉਨਾਂ ਨੂੰ ਟੁੰਬ ਗਈ । ਉਹ ਜੂਝਣ ਲਈ ਤਿਆਰ ਹੋ ਗਏ ।

ਸ਼੍ਰ: ਸ਼ਾਮ ਸਿੰਘ ਜੀ ਸਫੈਦ ਰੇਸ਼ਮੀ ਬਸਤਰ ਪਹਿਨਕੇ ਘੋੜੇ ਤੇ ਸਵਾਰ ਹੋ ਕੇ ਮੈਦਾਨ ਵਿਚ ਆ ਨਿਕਲੇ । ਪੰਦਰਾਂ ਵੀਹ ਹਜ਼ਾਰ ਸਿੰਘ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਂਦੇ ਹੋਏ ਬਿਲਿਆਂ ਨਾਲ ਲੜਨ ਲਈ ਅਗੇ ਵਧੇ ।

ਦਰਿਆ ਸਤਲੁਜ ਤੇ ਬਿਆਸ ਦੇ ਸੰਗਮ ਤੇ ਸਭਰਾਵਾਂ ਦੇ ਮੁਕਾਮ ਪਰ 10 ਫਰਵਰੀ 1846 ਨੂੰ ਸ਼ਾਮ ਸਿੰਘ ਅਟਾਰੀ ਨੇ ਅੰਗਰੇਜ਼ਾਂ ਦੇ ਵਿਰੁਧ ਘਮਸਾਣ ਦੀ ਜੰਗ ਲੜੀ। ਉਹਨਾਂ ਦੀ ਤਲਵਾਰ ਨੇ ਧਾਂਕ ਪਾ ਦਿਤੀ। ਸਿੰਘਾਂ ਨੇ ਗੋਰਿਆਂ ਦੇ ਆਹੂ ਲਾ ਸੁਟੇ। ਜਿਸ ਵਕਤ ਰਣ ਅਤਿ ਤੱਤਾ ਸੀ, ਉਸ ਵਕਤ ਤੇਜਾ ਸਿੰਘ ਤੇ ਲਾਲ ਸਿੰਘ ਗਿਣੀ ਮਿਥੀ ਸ਼ਾਜਸ਼ ਅਨੁਸਾਰ ਭਜ ਖਲੋਤੇ। ਤੇਜਾ ਸਿੰਘ ਨੇ ਸਤਲੁਜ ਪਰ ਬੇੜੀਆਂ ਦਾ ਪੁਲ ਤੁੜਵਾ ਦਿਤਾ।

ਖਾਲਸੇ ਨੇ ਇਸ ਜੰਗ ਵਿਚ ਬੀਰਤਾ ਤੇ ਕੁਰਬਾਨੀ ਦੀ ਹਦ ਕਰ ਦਿਤੀ। 2883 ਗੋਰੇ ਸਿਪਾਹੀ ਤੇ ਅਫਸਰ ਮਾਰੇ ਗਏ। ਹਜਾਰਾ ਸਿੰਘ ਸ਼ਹੀਦ ਹੋਏ। ਜਰਨੈਲ ਸ: ਸ਼ਾਮ ਸਿੰਘ ਅਟਾਰੀ ਵੀ ਸ਼ਹੀਦ ਹੋ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ ਉਨਾਂ ਨੇ ਸਿਖ ਰਾਜ ਦੇ ਡੁਬਦੇ ਸੂਰਜ ਨੂੰ ਚਮਕਦਾ ਰਖਣ ਲਈ ਬੜੀ ਦਲੇਰੀ, ਬੀਰਤਾ ਅਣਖ ਤੇ ਵਫਾਦਾਰੀ ਪ੍ਰਗਟ ਕੀਤੀ ਜੋ ਇਤਿਹਾਸ ਵਿਚ ਸੁਨਹਿਰੀ ਅਖਰਾਂ ਵਿਚ ਚਮਕਦੀ ਰਹੇਗੀ।

ਤੇਜਾ ਸਿੰਘ ਤੇ ਲਾਲ ਸਿੰਘ ਦੀ ਗਦਾਰੀ ਦੇ ਕਾਰਨ ਸਭਰਾਵਾਂ ਦੀ ਜੰਗ ਵਿਚ ਵੀ ਸਿਖ ਫੌਜਾਂ ਨੂੰ ਨਹੀਂ, ਪੰਜਾਬ ਨੂੰ ਹਾਰ ਹੋਈ। ਪੰਜਾਬ ਸੌ ਸਾਲ ਲਈ ਅੰਗਰੇਜ਼ਾਂ ਦਾ ਗੁਲਾਮ ਹੋ ਗਿਆ।

ਸ: ਸ਼ਾਮ ਸਿੰਘ ਜੀ ਦਾ ਅੰਤਮ ਸੰਸਕਾਰ ਅਟਾਰੀ ਵਿਚ ਕੀਤਾ ਗਿਆ। ਇਥੇ [ਉਨਾਂ ਦੀ ਸਮਾਧਿ ਬਣੀ ਹੋਈ ਹੈ, ਜਿਸ ਪਰ ਇਹ ਅਖਰ ਉਕਰੇ ਹੋਏ ਹਨ—

ਸਮਾਧ ਜਰਨੈਲ ਸ: ਸ਼ਾਮ ਸਿੰਘ ਦੀ ਸ਼ਹੀਦ ਸਭਰਾਉਂ 27 ਮਾਘ ਸੰਮਤ 1902।

ਸਿਖ ਇਤਿਹਾਸ ਵਿਚ ਸ: ਸ਼ਾਮ ਸ਼ਿੰਘ ਅਟਾਰੀ ਦਾ ਨਾਮ ਸੁਨਹਿਰੀ ਅਖਰਾਂ ਵਿਚ ਚਮਕਦਾ ਰਹੇਗਾ। ਸਾਡੀਆਂ ਪੀਹੜੀਆਂ ਨੂੰ ਸਵੈਮਾਨ, ਅਣਖ ਤੇ ਸੁਤੰਤਰਤਾ ਲਈ ਜੂਝਣ ਦੀ ਪ੍ਰੇਰਨਾ ਦੇਵੇਗਾ।

ਸ: ਸ਼ਾਮ ਸਿੰਘ ਜੀ ਦੇ ਦੋ ਲੜਕੇ ਸ: ਠਾਕਰ ਸਿੰਘ ਤੇ ਕਾਹਨ ਸਿੰਘ

ਸਨ। ਸ. ਕਾਹਨ ਸਿੰਘ ਨਿਰ ਸੰਤਾਨ ਸਨ । ਸ. ਠਾਕਰ ਸਿੰਘ ਦੇ ਪੰਜ ਪੁਤਰ ਸਨ—

ਸ. ਬਲਵੰਤ ਸਿੰਘ, ਹਰਬੰਸ ਸਿੰਘ, ਕੁਲਵੰਤ ਸਿੰਘ, ਜਸਵੰਤ ਸਿੰਘ ਤੇ ਸ. ਬਸੰਤ ਸਿੰਘ। ਇੰਨਾਂ ਚੋਂ ਸ. ਹਰਬੰਸ ਸਿੰਘ ਅਟਾਰੀ ਸਿੰਘ ਸਭਾ ਲਹਿਰ ਵਿਚ ਚੀਫ ਖਾਲਸਾ ਦੀਵਾਨ ਦੇ ਉਘੇ ਆਗੂ ਹੋਏ ਹਨ। ਉਹ ਧਰਮ ਪ੍ਰਚਾਰ ਵਿਚ ਬੜੀ ਦਿਲਚਸਪੀ ਰਖਦੇ ਸਨ। ਆਪ ਗੁਰਬਾਨੀ ਦੀ ਕਥਾ ਕਰਦੇ ਸਨ। ਖਾਲਸਾ ਕਾਲਜ ਕੌਂਸ਼ਲ ਦੇ ਸਕਤਰ ਤੇ 1917 ਵਿਚ ਇਕ ਵਿਦਯਕ ਕਾਨਫਰੰਸ ਦੇ ਪ੍ਰਧਾਨ ਬਣੇ। 1920 ਵਿਚ ਗੁਰਦਵਾਰਾ ਲਹਿਰ ਸਮੇਂ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਤੋਂ ਤਰਨ ਤਾਰਨ ਦੇ ਪ੍ਰਬੰਧ ਲਈ 36 ਮੈਂਬਰਾਂ ਦੀ ਜੋ ਕਮੇਟੀ ਬਣਾਈ. ਉਸਦੇ ਮੈਂਬਰ ਸਨ। 20 ਫਰਵਰੀ 1921 ਨੂੰ ਸ੍ਰੀ ਨਨਕਾਣੇ ਸਾਹਿਬ ਦਾ ਸਾਕਾ ਹੋਇਆ। ਉਸ 'ਚ ਸਭ ਤੋਂ ਪਹਿਲੇ ਜੋ ਲੀਡਰ 21 ਫਰਵਰੀ ਨੂੰ ਨਨਕਾਣੇ ਸਾਹਿਬ ਪੁਜੇ। ਉਨਾਂ ਵਿਚ ਸਃ ਬਃ ਮਹਿਤਾਬ ਸ਼ਿੰਘ, ਮਾਸਟਰ ਤੇਜਾ ਸਿੰਘ ਸਮੁੰਦਰੀ, ਮਾਸਟਰ ਤਾਰਾ ਸਿੰਘ ਜੀ ਦੇ ਨਾਲ ਪ੍ਰਿੰਸੀਪਲ ਜੋਧ ਸਿੰਘ ਤੇ ਸ: ਹਰਬੰਸ਼ ਸਿੰਘ ਅਟਾਰੀ ਵੀ ਸਨ। ਉਨ੍ਹਾਂ ਦੇ ਲੜਕੇ ਡਾਕਟਰ ਜਸਬੀਰ ਸਿੰਘ ਹਨ।

ਅਟਾਰੀ ਚੋਂ ਸਰਦਾਰ ਚਤਰ ਸਿੰਘ ਤੇ ਰਾਜਾ ਸ਼ੇਰ ਸਿੰਘ ਵੀ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਜਰਨੈਲ ਸਨ। ਉਨਾ ਨੇ ਸਰਹੱਦੀ ਦੀਆਂ ਜੰਗਾਂ ਵਿਚ ਬੜਾ ਨਾ ਖੱਟਿਆ। ਸ: ਚਤਰ ਸਿੰਘ ਹਜ਼ਾਰੇ ਦੇ ਗਵਰਨਰ ਰਹੇ ਹਨ। ਇਹ ਵੀ ਸਰਦਾਰ ਸ਼ਾਮ ਸਿੰਘ ਦੇ ਭਰਾ ਹੀ ਸਨ। ਖਾਨ ਚੰਦ ਦੇ ਪੁਤਰ ਗੋਰਾ ਸਿੰਘ ਦੀ ਸੰਤਾਨ ਚੋਂ ਸ: ਸ਼ਾਮ ਸਿੰਘ ਸਨ। ਉਸਦੇ ਦੂਜੇ ਪੁਤਰ ਕੌਰ ਸਿੰਘ ਦੀ ਵੰਸ਼ ਚੋਂ ਸ: ਚਤਰ ਸਿੰਘ ਤੇ ਰਾਜਾ ਸ਼ੇਰ ਸਿੰਘ ਸਨ।

ਸ: ਸ਼ਾਮ ਸਿੰਘ ਸਨ 1846 ਵਿਚ ਅੰਗਰੇਜ਼ਾਂ ਵਿਰੁਧ ਸਭਰਾਵਾਂ ਦੀ ਜੰਗ ਵਿਚ ਲੜੇ ਸ਼ਨ। ਸ; ਰਤਰ ਸਿੰਘ ਤੇ ਰਾਜਾ ਸ਼ੇਰ ਸਿੰਘ 1846 ਵਿਚ ਚੇਲੀਆਂ ਵਾਲਾ ਜਿਲਾ ਗੁਜਰਾਤ ਵਿਚ ਲੜਨ ਵਾਲੇ ਸਨ। ਚੇਲੀਆਂ ਵਾਲੇ ਦੀ ਅੰਤਮ ਜੰਗ ਵਿਚ ਇੰਨਾਂ ਦੇ ਨਾਲ ਸ: ਸੁੰਦਰ ਸਿੰਘ ਮਜੀਠੀਆ ਦੇ ਪਿਤਾ ਰਾਜਾ ਸੂਰਤ

ਸਿੰਘ, ਬਾਬਾ ਬਿਕ੍ਰਮ ਸਿੰਘ ਜੀ ਬੇਦੀ ਤੇ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਤੋਂ ਵਰੋਸਾਏ ਬਾਬਾ ਮਹਾਰਾਜ ਸਿੰਘ ਵੀ ਸਨ।

ਸ: ਚਤਰ ਸਿੰਘ ਦੇ ਤਿੰਨ ਲੜਕੇ ਸਨ—ਰਾਜਾ ਸ਼ੇਰ ਸਿੰਘ, ਸ: ਗੁਲਾਬ ਸਿੰਘ ਤੇ ਸ: ਤੇਜਾ ਸਿੰਘ ਇਹ ਤਿੰਨੇ ਸਿਖ ਫੌਜ ਦੇ ਸਰਦਾਰ ਸਨ। ਚੇਲੀਆਂ ਵਾਲੇ ਦੀ ਜੰਗ ਹਾਰਨ ਦੇ ਬਾਅਦ ਅੰਗਰੇਜ਼ਾਂ ਨੇ ਸ: ਚਤਰ ਸਿੰਘ ਤੇ ਸ: ਸ਼ੇਰ ਸਿੰਘ ਨੂੰ ਕਲਕਤੇ ਦੇ ਕਿਲੇ ਫੋਰਟ ਵਿਲੀਅਮ ਵਿਚ ਸ: ਸੂਰਤ ਸਿੰਘ ਨੂੰ ਬਨਾਰਸ, ਬਾਬਾ ਬਿਕ੍ਰਮ ਸਿੰਘ ਜੀ ਨੂੰ ਅੰਮ੍ਰਿਤਸਰ ਤੇ ਬਾਬਾ ਮਹਾਰਾਜ ਸਿੰਘ ਨੂੰ ਸਿੰਘਾ ਪੁਰ ਵਿਚ ਕੈਦ ਕੀਤਾ। ਸ: ਗੁਲਾਬ ਸਿੰਘ ਤੇ ਤੇਜਾ ਸਿੰਘ ਅਟਾਰੀ ਨੂੰ ਚਤੌੜ ਦੇ ਕਿਲ੍ਹੇ ਵਿਚ ਰਖਿਆ ਗਿਆ।

ਸ: ਸ਼ਾਮ ਸਿੰਘ ਅਟਾਰੀ ਦਾ ਇਕ ਦੀਵਾਨ ਨਰੈਣ ਸਿੰਘ ਪਿੰਡ ਸੌੜੀਆਂ (ਅਟਾਰੀ ਦੇ ਲਾਗੇ) ਗਦਾਰੀ ਕਰਕੇ ਅੰਗਰੇਜ਼ਾਂ ਪਾਸ ਸਰਦਾਰਾਂ ਵਿਰੁਧ ਝੂਠੀਆਂ ਮੁਖਬਰੀਆਂ ਕਰਕੇ ਉਨਾਂ ਨੂੰ ਭੜਕਾਂਦਾ ਰਿਹਾ। ਬਿਲਿਆਂ ਨੇ ਸ: ਚਤਰ ਸਿੰਘ ਸ਼ੇਰ ਸਿੰਘ ਤੇ ਬਾਬਾ ਬਿਕਰਮ ਸਿੰਘ ਦੇ ਮਕਾਨ ਤੋਪਾਂ ਨਾਲ ਉਡਾ ਦਿਤਾ ਤੇ ਜਾਇਦਾਦ ਜ਼ਬਤ ਕਰ ਲਈ।

1857 ਦੇ ਗਦਰ ਵਿਚ ਸ: ਚਤਰ ਸਿੰਘ ਦੇ ਪੁਤਰ ਸ: ਗੁਲਾਬ ਸਿੰਘ ਤੇ ਤੇਜਾ ਸ਼ਿੰਘ ਨੇ ਅੰਗਰੇਜਾਂ ਦੀ ਮਦਦ ਕੀਤੀ। ਫੌਜੀ ਭਰਤੀ ਦਿਤੀ। ਅੰਗਰੇਜ਼ ਨੇ ਗੁਲਾਬ ਸ਼ਿੰਘ ਨੂੰ ਬਰੇਲੀ ਦੇ ਇਲਾਕੇ ਵਿਚ 800 ਵਿਘੇ ਜ਼ਮੀਨ ਦਿਤੀ ਤੇ ਤਅਲੁਕੇਦਾਰ ਬਣਾ ਦਿਤਾ। ਉਨਾਂ ਦੀ ਸੰਤਾਨ ਬਰੇਲੀ ਵਿਚ ਮੌਜੂਦ ਹੈ।

ਸੂਰਬੀਰ ਜਰਨੈਲ ਸ. ਸ਼ਾਮ ਸਿੰਘ ਅਟਾਰੀ ਦਾ ਨਾਮ ਇਤਿਹਾਸ ਵਿਚ ਸਦਾ ਚਮਕਦਾ ਰਹੇਗਾ।

———

(ਪੰਨਾ 24 ਦਾ ਬਾਕੀ)

ਮਹਾਰਾਜਾ ਦਲੀਪ ਸਿੰਘ ਰੂਸ ਵਿਚ ਨਵੰਬਰ 1888 ਤਕ ਠਹਿਰੇ। ਉਥੋਂ ਉਹਨਾਂ ਨੇ ਪੰਜਾਬ ਦੇ ਸਿੱਖਾਂ, ਵਿਸ਼ੇਸ ਕਰਕੇ, ਨਾਮਧਾਰੀਆਂ ਨਾਲ ਸੰਪਰਕ ਪੈਦਾ ਕੀਤਾ ਅਤੇ ਹਿੰਦੁਸਤਾਨੀਆਂ ਦੇ ਨਾਂ ਇਕ ਅਪੀਲ ਜਾਰੀ ਕੀਤੀ ਕਿ ਪੰਜਾਬ ਵਿਚ ਰਹਿਣ ਵਾਲੇ ਇਕ ਆਨਾ ਪ੍ਰਤੀ ਜੀਅ ਪ੍ਰਤੀ ਮਹੀਨਾ ਤੇ ਪੰਜਾਬ ਤੋਂ ਬਾਹਰ ਰਹਿਣ ਵਾਲੇ ਇਕ ਪੈਸਾ ਪ੍ਰਤੀ ਜੀਅ ਪ੍ਰਤੀ ਮਹੀਨਾ ਚੰਦੇ ਦੇ ਤੌਰ ਤੇ ਇਕੱਠਾ ਕਰਕੇ ਦੇਣ ਤਾਂ ਜੁ ਉਹ ਉਸ ਰੁਪਏ ਨਾਲ ਫੌਜ ਭਰਤੀ ਕਰਕੇ ਭਾਰਤ ਨੂੰ ਅੰਗਰੇਜ਼ਾਂ ਦੇ ਕਬਜ਼ੇ ਤੋਂ ਰਿਹਾ ਕਰ ਸਕੇ। ਉਸ ਅਪੀਲ ਵਿਚ ਮਹਾਰਾਜਾ ਦਲੀਪ ਸਿੰਘ ਨੇ ਭਰੋਸਾ ਦਵਾਇਆ ਕਿ ਜੇ ਉਹ ਆਪਣੇ ਮਨੋਰਥ ਵਿਚ ਕਾਮਯਾਬ ਹੋ ਗਏ, ਜਨਤਕ ਲਾਭ ਹਿਤ ਟੈਕਸ ਮਾਫ ਕਰ ਦਿਤੇ ਜਾਣਗੇ, ਗਊ-ਹਤਿਆ ਦਾ ਖਾਤਮਾ ਕਰ ਦਿੱਤਾ ਜਾਏਗਾ, ਕੈਦੀ ਛੱਡ ਦਿਤੇ ਜਾਣਗੇ ਅਤੇ ਜਿਨ੍ਹਾਂ ਲੋਕਾਂ ਨੂੰ ਅੰਗਰੇਜ਼ਾਂ ਦੇ ਹਥੋਂ ਜ਼ੁਲਮ ਅਤੇ ਬੇ-ਇਨਸਾਫੀ ਦਾ ਸਾਹਮਣਾ ਕਰਨਾ ਪਿਆ ਹੈ, ਉਹਨਾਂ ਸਭ ਲੋਕਾਂ ਦੇ ਨੁਕਸਾਨ ਦੀ ਤਲਾਫੀ ਕੀਤੀ ਜਾਏਗੀ। ਪਰੰਤੂ ਮਹਾਰਾਜਾ ਦਲੀਪ ਸਿੰਘ ਨੂੰ ਰੂਸ ਨੇ ਕੋਈ ਸਹਾਇਤਾ ਨਾ ਦਿਤੀ। ਨਾ ਹੀ ਉਹਨਾਂ ਦੀ ਅਪੀਲ ਦਾ ਕੋਈ ਠੋਸ ਸਿਟਾ ਨਿਕਲਿਆ। ਅੰਤ ਵਿਚ ਉਹਨਾਂ ਨੂੰ ਨਿਰਾਸ ਹੋ ਕੇ ਰੂਸ ਛੱਡ ਕੇ ਮੁੜ ਫਰਾਂਸ ਆਉਣਾ ਪਿਆ।

ਇਸ ਤਰ੍ਹਾਂ ਮਹਾਰਾਜਾ ਦਲੀਪ ਸਿੰਘ ਦੇ ਸਾਰੇ ਜਤਨ ਨਿਸਫਲ ਰਹੇ ਅਤੇ ਨਾਮਧਾਰੀਆਂ ਨੇ ਜੋ ਉਸ ਸਮੇਂ ਆਜ਼ਾਦੀ ਦੇ ਸੁਪਨੇ ਲਏ ਸਨ, ਉਹ ਪੂਰੇ ਨਾ ਹੋ ਸਕੇ। ਪਰ ਇਸ ਸਬੰਧ ਵਿਚ ਇਕ ਗੱਲ ਜਿਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਇਹ ਹੈ ਪੰਜਾਬ ਦੀ ਸਮੁਚੀ ਸਿਖ ਵਸੋਂ ਵਿਚੋਂ ਕੇਵਲ ਨਾਮਧਾਰੀ ਹੀ ਸਨ ਜਿਨ੍ਹਾਂ ਨੇ ਸ਼ਰੇ ਆਮ ਆਪਣੇ ਆਪ ਨੂੰ ਮਹਾਰਾਜਾ ਦਲੀਪ ਸਿੰਘ ਦੇ ਹਿਤਾਂ ਨਾਲ ਜੋੜਿਆ ਅਤੇ ਉਹਨਾਂ ਦੀ ਮਿਸ਼ਨ ਦੀ ਸਫਲਤਾ ਲਈ ਕੇਵਲ ਕਾਮਨਾ ਹੀ ਨਹੀਂ ਕੀਤੀ ਸਗੋਂ ਨਿਗਰ ਜਤਨ ਵੀ ਕੀਤੇ।

---

# ਸ੍ਰੀ ਸਤਿਗੁਰੂ ਰਾਮ ਸਿੰਘ ਜੀ
# ਤੇ
# ਹੋਲਾ ਸ੍ਰੀ ਅਨੰਦਪੁਰ ਸਾਹਿਬ

ਸ੍ਰ: ਗੁਰਭਜਨ ਸਿੰਘ ਨਾਮਧਾਰੀ ਦਿੱਲੀ

ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ੧੮੬੯ ਬਿ: ਤਕ ਬਾਬਾ ਅਜਪਾਲ ਸਿੰਘ ਜੀ ਦੇ ਰੂਪ ਵਿਚ ਵਿਚਰਦਿਆਂ ਹੋਇਆਂ ਖਾਲਸਾ ਰਾਜ ਦੀ ਚੜ੍ਹਤ ਨੂੰ ਤੱਕਿਆ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਬਚਪਨ ਵਿਚੋਂ ਲੰਘ ਕੇ ੧੩ ਸਾਲ ਦੀ ਉਮਰ ਵਿਚ ਜਵਾਨੀ ਵਲ ਵਧ ਰਿਹਾ ਸੀ, ਜਦੋਂ ਆਪ ਇਕ ਦਿਨ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਅਰਪਣ ਕਰਕੇ ਅਕਾਲ ਪੁਰਖ ਵਿਚ ਅਭੇਦ ਹੋ ਗਏ ! ਇਸ ਤੋਂ ਕਰੀਬ ਪੌਣੇ ਚਾਰ ਸਾਲ ਬਾਅਦ ਸੌ ਸਾਖੀ ਦੇ ਭਵਿੱਖਤ ਵਾਕ "ਰਾਮ ਸਿੰਘ ਮੇਰੋ ਹੋਇ ਨਾਮਾ। ਬਾਢੀ ਸੁਤ ਭੈਣੀ ਕੋ ਧਾਮਾ।" ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ੧੮੭੨ ਬਿਕ੍ਰਮੀ ਦੀ ਬਸੰਤ ਪੰਚਮੀ ਨੂੰ ਸ੍ਰੀ ਪਿੰਡ ਰਾਈਆਂ, ਜ਼ਿਲਾ ਲੁਧਿਆਣਾ ਵਿਚ ਪ੍ਰਗਟ ਹੋਏ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ :—

ਸਿਖੀ ਬਾਗ ਖਿਜ਼ਾਂ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਯਾ।

ਰੂਪ ਬਸੰਤ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ।

ਯੁਵਾ ਅਵਸਥਾ ਵਿਚ ਆਪ ਜੀ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿਚ ਭਰਤੀ ਹੋ ਗਏ ਅਤੇ ਆਪਣੀ ਭਗਤੀ ਵਿਚ ਮਸਤ ਰਹਿੰਦਿਆਂ ਹੋਇਆਂ ਸਿਖ ਸਰਦਾਰਾਂ ਤੇ ਖਾਲਸਾ ਰਾਜ ਦੇ ਚੱਜ ਚਾਲਿਆਂ ਨੂੰ ਬੜੀ ਗੰਭੀਰਤਾ ਨਾਲ ਤਾੜਦੇ ਰਹੇ। ਗੁਰਿਆਈ ਪ੍ਰਾਪਤੀ ਤੋਂ ਬਾਅਦ ਵੀ ਆਪ ਜੀ ਫੌਜ ਵਿਚ ਰਹਿੰਦਿਆਂ ਹੋਇਆਂ

ਸਿੱਖਾਂ ਦੀਆਂ ਘਰੋਗੀ ਲੜਾਈਆਂ ਤੱਕਦੇ ਰਹੇ ਤੇ ਇਸੇ ਸਮੇਂ ਆਪ ਜੀ ਨੇ ਜਿਥੇ ਸਿੱਖਾਂ ਦੀ ਗ਼ਦਾਰੀ ਤੇ ਸਿੱਖ ਰਾਜ ਦਾ ਪਤਨ ਵੇਖਿਆ, ਓਥੇ ਸਿੱਖਾਂ ਦਾ ਆਚਰਨਕ ਪਤਨ ਵੀ ਡਿੱਠਾ। ਇਹਨਾਂ ਗਿਰਾਵਟਾਂ ਤੋਂ ਦੁਖੀ ਹੋ ਕੇ ਤੇ ਇਹਨਾਂ ਗਿਰਾਵਟਾਂ ਨੂੰ ਦੂਰ ਕਰਨ ਦੇ ਇਰਾਦੇ ਨਾਲ ਆਪ ਜੀ ਨੇ ਗਦਾਰ ਸਿੱਖਾਂ ਦੀ ਆਖਰੀ ਲੜਾਈ ਵਿਚ ਲੜਨ ਦੇ ਬਜਾਏ ਆਪਣੀ ਬੰਦੂਕ ਨਹਿਰ ਵਿਚ ਸੁਟੀ ਅਤੇ ਭਰੇ ਮਨ ਨਾਲ ਸ੍ਰੀ ਭੈਣੀ ਸਾਹਿਬ ਆਣ ਨਿਵਾਸ ਕੀਤਾ।

ਕੁਝ ਸਮਾਂ ਸ੍ਰੀ ਭੈਣੀ ਸਾਹਿਬ ਵਿਚ ਡੂੰਘੀ ਤੇ ਲੰਮੀ ਸੋਚ ਤੋਂ ਬਾਅਦ ਆਪਣੀ ਦੂਰ ਦ੍ਰਿਸ਼ਟੀ ਅਨੁਸਾਰ ਆਪ ਜੀ ਨੇ ਸ੍ਰੀ ਗੁਰੂ ਗੋਬਿੰਦ ਜੀ ਦੀ ਮੁਰਝਾਈ ਸਿੱਖੀ ਨੂੰ ਸੁਰਜੀਤ ਕਰਨ ਅਤੇ ਇਸ ਨੂੰ ਰੂਹਾਨੀਅਤ ਤੇ ਆਤਮਕ ਸ਼ਕਤੀ ਨਾਲ ਉੱਚਾ ਉਠਾਉਣ ਦਾ ਕਦਮ ਚੁਕਿਆ। ੧੯੧੪ ਬਿਕ੍ਰਮੀ ਦੀ ਵੈਸਾਖੀ ਵਾਲੇ ਦਿਨ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਗਿਆ ਅਤੇ ਪੰਜ ਪਿਆਰਿਆਂ ਦੀ ਸਾਜਨਾ ਕਰਕੇ ਉਨ੍ਹਾਂ ਨੂੰ ਨਾਮ ਦੀ ਰੰਗਤ ਚਾੜ੍ਹ ਦਿਤੀ। ਆਪ ਜੀ ਨੇ ਨਾਮ ਤੇ ਕੀਰਤਨ ਦੀ ਐਸੀ ਫੁਹਾਰ ਪਾਈ ਕਿ ਸਿੱਖੀ ਦੇ ਮੁਰਝਾਏ ਬਾਗ਼ ਵਿਚ ਫਿਰ ਬਹਾਰ ਆ ਗਈ ਅਤੇ ਲੱਖਾਂ ਸਿੰਘਾਂ ਨੇ ਮੁੜ ਸਿੱਖੀ-ਮਾਰਗ ਅਖਤਿਆਰ ਕੀਤਾ।

ਆਪ ਜੀ ਨੇ ਦੇਸ਼ ਦੀ ਆਜ਼ਾਦੀ ਦਾ ਸੰਘਰਸ਼ ਛੇੜਨ ਤੋਂ ਪਹਿਲਾਂ ਰੂਹਾਨੀਅਤ, ਧਾਰਮਿਕ, ਆਤਮਿਕ ਤੇ ਸਮਾਜਕ ਕੀਮਤਾਂ ਨੂੰ ਉੱਚਾ ਉਠਾਉਣਾ ਜ਼ਰੂਰੀ ਸਮਝਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦਸੀ ਤੇ ਭੁਲੀ ਵਿਸਰੀ ਹੋਈ ਰਹਿਤ ਮਰਯਾਦਾ ਦਾ ਮੁੜ ਸੰਚਾਰ ਕੀਤਾ, ਧੋਤੀਆਂ ਲੁਹਾ ਕੇ ਕਛਹਿਰੇ ਪਵਾਏ, ਕੇਸਾਂ ਦੀ ਬੇਅਦਬੀ ਤੋਂ ਵਰਜਿਆ, ਅੰਮ੍ਰਿਤ ਵੇਲੇ ਸਣੇ ਕੇਸ ਇਸ਼ਨਾਨ ਕਰਕੇ ਨਾਮ ਜਪਣ ਦੀ ਆਦਤ ਪਾਈ, ਪਿੰਡਾਂ ਵਿਚ ਦੌਰੇ ਕਰ ਕਰਕੇ ਅਲਮਾਰੀਆਂ ਵਿਚੋਂ ਸਿਉਂਕ ਦੇ ਖਾਧੇ ਹੋਏ ਸ੍ਰੀ ਗਰੰਥ ਸਾਹਿਬ ਦੀਆਂ ਬੀੜਾਂ ਕਢਵਾ ਕੇ ਪਾਠ ਕਰਨਾ ਸਿਖਾਇਆ, ਚੋਰੀ, ਯਾਰੀ, ਹੁਕੇ, ਮਾਸ, ਸ਼ਰਾਬ, ਵੇਸਵਾ ਗਵਨ ਤੇ ਜਨਮ ਵੇਲੇ ਹੀ ਕੁੜੀਆਂ ਦਾ ਮਾਰਨਾ ਛਡਵਾਇਆ, ਸੱਚ ਬੋਲਣਾ ਤੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰ ਵੰਡ ਕੇ ਖਾਣਾ ਦਸਿਆ, ਮਾਈਆਂ ਨੂੰ ਅੰਮ੍ਰਿਤ ਛਕਾਇਆ ਤੇ ਕਛੈਹਰੇ ਪਹਿਨਾਏ, ਸ਼ਾਦੀ ਤੇ ਸਸਤੀ ਅਨੰਦ ਮਰਿਯਾਦਾ ਦੀ ਰਸਮ ਤੋਰੀ, ਆਮ ਮਨੁਖੀ ਜੀਵਨ ਲਈ ਅਜਿਹੇ ਸੁੰਦਰ ਅਸੂਲ ਕਾਇਮ ਕੀਤੇ ਕਿ ਜਿਨ੍ਹਾਂ ਨੂੰ ਅਪਨਾ ਕੇ ਹਰ ਸਾਧਾਰਨ ਮਨੁਖ ਸੁਖਾਂਵਾ-

ਪਣ ਮਹਿਸੂਸ ਕਰੇ ਅਤੇ ਇਸ ਦੇ ਨਾਲ ਨਾਲ ਹੀ ਆਪਣੇ ਦੇਸ਼ ਦੀ ਆਜ਼ਾਦੀ ਨੂੰ ਆਪਣੇ ਧਰਮ ਤੇ ਆਪਣੇ ਸਮਾਜ ਦਾ ਅਤਿ ਜ਼ਰੂਰੀ ਤੇ ਅਨਿੱਖੜਵਾਂ ਅੰਗ ਦਸਿਆ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਇਸ ਜੁਗ ਦਾ ਵਰਨਣ ਇਸ ਪ੍ਰਕਾਰ ਕਰਦੇ ਹਨ :—

ਪਾਇ ਇਹ ਹੁਕਮ ਪ੍ਰਗੇਸ ਕਾ ਵਿਸ਼ੇਸ਼ ਫਿਰ,
ਰਾਮ ਮ੍ਰਿਗੇਸ਼ ਉਪਦੇਸ਼ ਦੇਨ ਲਾਗਿਓ ।
ਹੁਕੇ ਛੁਡਵਾਏ ਰਖਵਾਏ ਕੇਸ ਮੋਨਿਓਂ ਕੇ,
ਸੁਧਾ ਛਕ ਥਾਏ ਸਿਖ ਭਾਗ ਜਿਨ ਜਾਗਿਓ ।
ਫੈਲਿਓ ਜੱਸ ਭਾਰੀ ਸਿਖ ਥੀਏ ਤਾਹ ਕੇ ਅਪਾਰੀ,
ਸਿੰਘ ਪੰਥ ਬਿਰਧਾਨੋਂ ਨਾਮ ਰਸ ਪਾਗਿਓ ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ ।

ਸੋ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਦਸਮੇਸ਼ ਜੀ ਦੀ ਸਿੱਖੀ ਨੂੰ ਪੁਨਰ ਜਨਮ ਦਿਤਾ, ਉਥੇ ਆਪ ਜੀ ਨੇ ਉਨ੍ਹਾਂ ਦਵਾਰਾ ਚਲਾਈ ਹੋਈ ਹੋਲਾ ਪਰੰਪਰਾ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ । ਭਾਵੇਂ ਆਪ ਜੀ ਦੀ ਹਜ਼ੂਰੀ ਵਿਚ ਬਹੁਤ ਵਡੇ ਵਡੇ ਮੇਲੇ ਹੁੰਦੇ, ਦੀਵਾਨ ਸਜਦੇ ਤੇ ਇਨ੍ਹਾਂ ਦੀ ਗਿਣਤੀ ਲੱਖਾਂ ਦੇ ਹਿਸਾਬ ਵਿਚ ਹੁੰਦੀ ਸੀ, ਪਰ ਆਪ ਜੀ ਨੇ ਇਸ ਸਾਲਾਨਾ ਖ਼ਾਲਸਈ ਹੋਲਾ ਮਹੱਲਾ ਨੂੰ ਪਹਿਲਾਂ ਨਾਲੋਂ ਵੀ ਵਧੇਰੇ ਵਿਸ਼ੇਸ਼ਤਾ ਦੇ ਕੇ ਇਸ ਸਮਾਗਮ ਨੂੰ ਹਰ ਸਾਲ ਵਖ ਵਖ ਸਥਾਨਾਂ ਤੇ ਕਰਨ ਦੀ ਰੀਤ ਕਾਇਮ ਕੀਤੀ। ਆਪ ਜੀ ਦੀ ਹਜ਼ੂਰੀ ਵਿਚ ਸਭ ਤੋਂ ਪਹਿਲਾਂ ਹੋਲਾ ਮਾਲਵੇ ਵਿਚ ਪਿੰਡ ਖੋਟੇ ੧੯੨੩ ਬਿਕ੍ਰਮੀ ਨੂੰ ਹੋਇਆ।

ਸਾਡੇ ਲਈ ਆਪ ਜੀ ਦੇ ਸ੍ਰੀ ਅਨੰਦਪੁਰ ਸਾਹਿਬ ਵਿਖੇ ੧੯੨੭ ਬਿਕ੍ਰਮੀ ਨੂੰ ਹੋਏ ਹੋਲੇ ਦੀ ਖਾਸ ਵਿਸ਼ੇਸ਼ਤਾ ਤੇ ਇਤਿਹਾਸਕ ਮਹਾਨਤਾ ਹੈ। ਇਸ ਵਾਰ ਆਪ ਜੀ ਆਪਣੇ ਇਸ ਆਖ਼ਰੀ ਹੋਲੇ ਲਈ ਸ੍ਰੀ ਭੈਣੀ ਸਾਹਿਬ ਤੋਂ ਤੁਰੇ ਅਤੇ ਰਸਤੇ ਵਿਚ ਯੋਗ ਪਿੰਡਾਂ ਦਾ ਦੌਰਾ ਵੀ ਕਰਦੇ ਗਏ। ਦੂਰ ਨੇੜੇ ਦੇ ਸਿੰਘ ਆਪ ਜੀ ਦਾ ਜੱਸ ਸੁਣਕੇ ਦਰਸ਼ਨਾਂ ਨੂੰ ਆਉਂਦੇ ਅਤੇ ਆਣ ਕੇ ਵਾਪਸ ਘਰ ਜਾਣ ਜੋਗੇ ਰਹਿੰਦੇ ਹੀ ਨਾ।

---



ਸ੍ਰੀ ਜੀਵਨ ਨਗਰ ਪਸੂ ਪ੍ਰਦਰਸ਼ਨੀ (ਸੰਮਤ ੨੦੧੫ ਸੰਨ ੧੯੫੯) ਪੁਰਸਕਾਰ ਦੇਣ ਵੇਲੇ
ਤੋਂ ਸੱਜੇ : ਜ਼ਮੀਨ ਤੇ ਬੈਠੇ ਪੰਡਤ ਗੋਪਾਲ ਸਿੰਘ ਜੀ ।
ੀਆਂ ਤੇ ੧. ਸ੍ਰ: ਹਰਬੰਸ ਸਿੰਘ ਜੀ ਉਚ ਅਧਿਕਾਰੀ ਪਸੂ ਪਾਲਣ ਵਿਭਾਗ (ਭਾਰਤ ਸ੍ਰਕਾਰ)
੨. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ । ੩. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ।
੪. ਚੌਧਰੀ ਰਾਮ ਨਾਰਾਯਣ ਜੀ ਐਮ. ਪੀ. (ਪ੍ਰਧਾਨ ਮੰਤ੍ਰੀ ਦੇ ਪ੍ਰਤੀਨਿਧ)
ਖਲੋਤੇ. ੧. ਜਥੇਦਾਰ ਰਤਨ ਸਿੰਘ ਜੀ ਕੂਕਾ । ੨. ਰਤਨ ਸਿੰਘ ਹਜ਼ੂਰੀ ਲਾਂਗਰੀ ।
੩. ਅਵਤਾਰ ਸਿੰਘ ਝੱਬਰ । ੪. ਗੁਰਮੁਖ ਸਿੰਘ ਦਰਗਾਪੁਰ ।
੫. ਕਰਤਾਰ ਸਿੰਘ ਸੋਖੀ ।

# THE TRUE SIKH

☐ Master Nirmal Singh

The disceple of the Guru is pious and pure in word and deed. It is so because he has his meal only from those, whose earnings are clean and pure, and cooked in accordance with the laws of piety and cleanliness. Unbaked ration, even of the non-Nauhari relatives is un-acceptable. It is just to the commandment of the Tenth Guru, who lays stress upon :—

One, whose principles are unknown
And never cherishes the Lord's
Name (blessed) by his Guru) in the heart,
Meals from such ones make the eater forget His Name.

In the dining plate nothing is left. He is advised to wash it and have a draught of it. There is penalty for the defiers. In the evening Vesper Prayer (Rehras) is recited. Before going to bed, he washes his feet, says Kirtan Sohila and prays. Wherever he may be, he strictly follows this routine.

All day long he cheers up his mind in singing songs in praise of God and very often he flies into trance and totally forgets himself. There goes a saying that a Hindustani's tongue or the Punjabi's hands are never idle. But

unlike the others, his hands or tongue is always in quest of God. He counts the beads of the rosary with his hands and repeats the Name of Lord.

His life is a prayer for the benefit of all. With awakening he prays; starting his routine he prays; clos'ng his religious duty he prays; before dining he prays, after meals he prays; on going a journey he prays; going to sleep he prays. Even before intercourse he is directed to pray. What does he pray ? It does not confine to himself or his community only, but to the whole of universe also. He opens it from Shakti, repeats the names of the Enlighteners, sons of Guru Gobind Singh, Five beloved, who offered their heads to the Tenth Master at his first call, the saints, the martyrs, benefactors, the heroes, of war, the blown up with guns, the hanged and the believers in the Gurus. He further begs All Mighty to be graceous enough to bestow peace upon all. From the core of his heart silvery stream pubbles up and goes on saying "O' Lord of Heavens ! We the most polluted persons have fallen at your door, Be kind to grant us goodness. Always make us behold saintly persons. Help me being away from the wayward and waywardness. Bless human beings with Dharma. Keep them away from all sort of sufferings. Cast away the hardships of the poor and the kine. Cut off the shackles of the slaves. Remove their chains and bondages. Be kind to terminate the evil doers. Save us from lust, wrath and attachment. Let righteousness flourish and wiekedness kiss the dust. We may be able to sing, They Name for all ages, Bless victory in all walks of life. May the reader or hearer crown in success in his efforts. In the name of

Great Nanak and Satguru Ram Singh all may be optimistic-flourish and prosper."

To keep himself clean and pious, he uses water after making-water. They cover their heads, while having water, meals, reading the sacred books or on any other domestic or religous duty. Whenever Krah parshad, or the Holy Granth is transported, water is prinkled and the audience stand up to show their respects. He is not a film fan. Indogo is not allowed to be used clothes.

The Marriage system of theirs is the simplest and the cheapest. It was introduced in 1863 by the Great Reformer Sri Satguru Ram Singh ji Maharaj. Before this marriage was conducted according to the Hindu law. All the preceding gurus had observed them in their marriages. They were waste of our enormity of time, money and created complexity. All these were crossed over to the making of four rounds of a sacrificial fire (Havan).

The match in marriage is determined by the parents, but the blessing approval of the Guru is the most essential. The lad should not be under 18 and the lass under 14. Since long, when the Kookas had non-cooperation with the Britsih Government and the educational institutions were on poycott the pair had to undergo a literary test. Had any of them proved under the mark the marriage would have been postponed. But after the attainment of freedom this clause has been abolished. Betrothals are discouraged. A Namdhari girl is generally married to namdhari. No dowry is allowed. Expensive or showy customs have been dropped. There are no caravan marriage processions nor tasteful and colourful receptions.

A True Sikh dreams Ram Raj or Kingdom of God. He is not mere a dreamer but a struggler, who puts forth every effort to reach the goal. In the Kingdom of God there would be no sword or cannon, but peace, love and rest. There would be a rosary to govern and guide. All would be woven into on garland. Man, animal or fowl would be care-free. Cheerfulness and joy would welcome the depressed. A fawn would skip and sky-lark soar, A lion and a lamb would be together. A hawk would feed the sparrow.

Sikhism is Kookas and Kookaism is Sikhism in real sense. It is oenacea for all ages and for all ailings. It is a healing balm to the wounded humanity, as Divinity, simpilicity, spirituality and truth are the main factors of this latest dogma. Mind the fount of good or evil can easily be controlled by this principle.

Mind is conquered

All are conquered

Mind is out of control

All enemies are alive and out of control.

The Great Doctor. Satguru Ram Singh ji, fired with ending of worries, slavery, injustice and tyranny over the down-trodde all over the globe chalked out a new and novel plan.

To diminish lamentations, sobbings, sorrows, and undo all knots, he injected dying Dharma which can bring the passions under control. He laid stress upon simple living high thinking, clean fooh clean habits, clean manners, clean customs, clean politics and clean deeds.

# GURU NANAK—A GREAT GURU

According to Nanak, the immortal soul, emanated from the Absolute, the fountain of light, the pure source. There are supposed to be eighty-four lakhs types (Yonis) of creatures in this world. Out of them, a birth in human body is the best when a man can get salvation. Soul is a part of God. It assumes various forms in different bodies according to one's deeds. It can also be reunited with the source from which it emanated. In this world a body can be attracted towards evils and vice. Maya engulfs the man. The enternal goal of ones life in Nirvana or Sach Khand, It is the state of ever lasting bliss and happiness. Salvation can be obtained by constant meditation on God, by upright charactei and service of all living beings. According to Guru Nanak all living being have two bodies, Langible and intangible touchable and untouchable, visible and invisible. The former is body and the latter is soul. Soul after one's death travels to another body unless the salvation is attained. Guru Nanak in his Japji Sahib gives five stages for the spiritural progress of man i. e. Dharam Khand, Gian Khand, Sharam Khand, Karam Khand and in the last Sach Khand.

**The Love of Humanity :**

Guru Nanak loved all irrespective of their caste, colour, creed, religion and geographical limits or barriers. He had faith in the father-hood of God and brother-hood of man. As Bhai Jodh Singh remarks, "Brother-hood of man is the necessary out come of the unity of God Hood.

"The principle of Universal brotherhood was taught by Guru Nanak, There is one Father, "said Nanak" "and we are children of one" He attached utmost importance to the man. He held to sanctity of human life in high esteem. As Om, Gregor says, "The precepts of Nanak were those of peace with all man kind". Guru Nanak visited the holy places of Hindus and the Muslims He preached the message of God everywhere. He denounced the evil practices of all irrespective of the religion or creed. "Guru Nanak" says Gough, "penetrated beneath the crust of observances and conventions and found the root of the matter in the unity of God and equality of man before him" Guru Nanak taught that life orginated from pure source the light of Lord, and therefore remained essentially pure.

**Attitude Towards Avtars and Divinities :—**

Guru Nanak had no faith in gods and goddesses. He had faith in One God, who was the Creater of every thing. In the opinion of Dr. Trumpp Guru Nanak did not forled the worship of other gods on the ground of the unity of the Supreme. But it is not the correct view as Guru Nanak at many places had written that God is above these avtars and divinities. At one place he writes, "A hundred thousand of Mohammeds, a million of Brahmse, Vishnus and a hundred thousands Ramas stand at the gate of the Most High. There all perish, God alone is immortal". Guru Nanak had no faith in idols and idol temples. He belived in formless God. In the opinion of Mohsin Fani Nanak

---

1. Lahf—History of Punjab.

praised the religion of the Musalmans, as well as the Avtars and the divinities of the Hindus, but he knew that these object of veneration were created and not creators, and he denied their real descent from heaven'. Though Nanak referred to Trinity of Hinduism as the Creator provider and the destroyer of the world yet he says that these are not independent beings because "as it pleaseth God, He directeth them by His order". He declared that God alone was to be worshipped and that He was not to be degraded by making any images of Him and worshipping those images. I He belived that it is useless to worship divinities by ignoring the True Lord.

**Opposition to Asceticism :—**

Guru Nanak totally rejected asceticism. He was against renunciation and taught his followers to live in the world He denounced all the external marks of holiness which a common man practised as assential part of religion. To burn fire, to stay long in the water, to fast, to do penance with the body upside down, to wander in the world as a pilgrim, were not acts of virtue, but mere bodily acts and exerises. They had nothing to do with the soul. Guru Nanak's message was Abide pure amidst the impurities of the world". Guru Nanak tells the definition of purity 'as, 'They are not to be called pure who wash their bodies and sit at leisure, rather the pure are they, O Nanak, who enshrine the Lord in their hearts,; He attached great importance to the house holder's life. They should love all things in the world as gift of God. One should be honest, truthful and dutiful. He wanted his followers to remain holy amongst the unholy, pure among the impure, enjoy the

pleasures of life but not to become their slave and live a lotus in the water.

**Pilgrimages And Fasts :**

Guru Nanak was of the opinion that one should have the meetings with the holy and pious men. A visit to holy place ennobles the mind but does not wash away one's sine. He was against giving tortures to one's body. A human body is a sublime temple of Good. He was against the fasts. He wanted people to realise God in one's heart. He stressed that pilgrimages and Fasts wore of no value. He rejected the holding of Yajnas and other empty rituals. The thing that mattered was the goods deeds.

**The Vedas and the Quran :—**

Guru Nanak was not against the religious scriptures of any religion. He never condemued the knowledge of these holy books. Rather he said, "The four books and the four Vedas which promlgated in the world, came down from high under the orders of God." He further said, "Do not call the Vedas and the Quran false. False is one who does not follow them." Guru Nanak condemned the mechanical recitation of these scriptures without understanding the "Immortal Lord." In the opinion of Dr. G. C, Naraing, That feeding the Brahman the giving of cows in charity', the reading of the Vedas or the Quran, the mere performance of Sandhya or Nimaz were not the means, of Salvation."

**Challenge to the Supremacy of Priestly Class :—**

Guru Nanak denounced the supremacy of the preistly who indulged in all storts of evils. They were misguiding the innocent people for their selfish motives. These Brah-

mans and Mullah were greedy and selfish. They had left the path of truth He emphatically asserted, "says Dr. G. C Narang:" "that the Brahmans and the Mullahs were not true guides to truth, that they were like the blind leading the blind, and that the way of salvation, the way of devoting your self entirely to God, could only be shown by a true Guru who had himself trodden that path."

**Caste System :—**

Caste system had been the back-bone of Hindu society since ancient times. At the time of Guru Nanak the Indian Society was divided into countless castes and Sub castes. The caste system was known by birth and not according to their deeds. The community feelings had dominated the national sentiments. The national unity was just a dream. Guru Nanak believed in casteless and classless society. He was an exponent of equality. The explitation of man by a man be stopped. He stressed "castes are folly, all creatures have one shelter, that of God."

Guru Nanak not only condemned castes, he condemned even the spirit of sectarianism because, it was against his basic teachings of 'love'. After realization he uttered there is no Hindu and no Musalman. He wanted to develop love between Hindus and the Muslims leaving a side their quarrels and fights. The system of common kitchen known as Langer was started at Kartarpur. The People belonging to diffierent castes, creeds and religious were to set together at one place and to eat together He believed in the equality of mankind. Nanak insisted every sikh house should serve as a place of love and devotion, a true guest house Shara ashalla) Every Sikh was enjoined to welcome

a traveller or needy person and to share his meals and other comforts with him. Dr. G. C Narang writes, "He (Nanak) made powerful attack on the sacerdotal classes of both communities and declared that all people were equal in the eyes of God".

**Political Tyranny :**

The ruling closs, ot the time of Guru Nanak, had poluted the political and social engironment. The Hindus were tortured and mercilessly butchered. The Hindu Civilization and culture was suffering at the hands of foreign a rulers The innocent peoplel were the victims of tyranny. The upper class peope hated the lower classes. The Lodis and Babur inflicted the cruelties upon the people. Guru Nanak fearlessly condemned the political tyranny in strong worhs. After centuries of subjection, Nanak was the first among the Hindu to raise his voice against tyranny and oppression.

**His Status to Woman :—**

Women had been condemned in India as well as in Western countries since, ages. The Western writers called a woman as agreeable blunder and even the great writers like Aristotle descrlbed it as Erroneous development'. Even in India the great reformers like Tulsi Das and Kabir did not give good picture of her. Sometimes she was known as half poison and half nactar Budha, the great religious leader called woman without soul. At the time of Guru Nanak she occupled inferior position and was forced to live in the four walls of the house or in a purdah. Child marriage and Sati were common. She was not allowed to receive good education. Guru Nanak gave equal

status to a woman. Women could join chorus singing In the langer they were to cook the food and serve it to the pungat. Sikhs discorded self-immolation on the paat of women. Nanak said, "How can they be inferior when they give birth to men ? Women as well as men share in thc grace of God are equally responsible for their actions to Him" Nanak raised the status of women by asserting that as a wife won over her husband by the beauty, accompanishments, chastity, love, service and devotion, so could God be attained. Guru Nanak said, "In a woman we are conceived, of a woman we are born. To a women we are betrothed and married. Through a woman new relationships are farmed. The woman continues the race, When one woman dies, we look for another. The woman carries on the tradition. Why should we call her evil of whom are born, men great and powerful-

**Charity and Simplicity :**

Gurn Nananık believed in the services of others. A Sikh was expected to make offerings to the Gurn, to Gnru's community and to the needy, He wanted his followers to earn their livlihood by hard-work. He uttered, "Earn by toil, eat and something give away, O Nanak ! such a person knows the real way ".

Smplicity was another great aspect of Gurn Nanak's life. He wanted simple living and high thinking. At many places he was offered high rank, money and pleasures of life but he refused all. He strongly pleaded against the glamour and glitter of wealths, wine, woman and war, as these things kept man away from God.



ਪਡਤ ਬਸੰਤ ਸਿੰਘ ਜੀ



ਜਥੇਦਾਰ ਫੌਜਾ ਸਿੰਘ ਜੀ

ਨਾਮਧਾਰੀ ਪੰਥ ਦੇ ਮਹਾਨ ਵਿਦਵਾਨ ਜੋ ਸਾਥੋਂ ਵਿਛੜ ਗਏ ਹਨ। ਨਿਰੀਖਅਕ ਦਾ ਸਾਰਾ ਸਟਾਫ਼ ਉਨਾਂ ਪ੍ਰਤੀ ਹਮਦਰਦੀ ਪ੍ਰਗਟ ਕਰਦਾ ਹੈ।

---

**Statement about Ownership and other Particulars about News paper NIRIKHIK**

## ਫਾਰਮ ਨੰਬਰ 4

(ਦੇਖੋ ਕਾਇਦਾ ਨੰਬਰ 8)

| | |
|---|---|
| ਪ੍ਰਕਾਸ਼ਨ ਦੀ ਥਾਂ | ਦਫਤਰ ਨਿਰੀਖਿਅਕ, ਲੁਧਿਆਣਾ-3 |
| ਪ੍ਰਕਾਸ਼ਨ ਦਾ ਸਮਾਂ | ਛਿਮਾਹੀ |
| ਸੰਪਾਦਕ, ਪ੍ਰਿੰਟਰ ਤੇ ਪ੍ਰਕਾਸ਼ਕ | ਦਲੀਪ ਸਿੰਘ |
| ਕੀ ਭਾਰਤ ਦਾ ਨਾਗਰਿਕ ਹੈ | ਹਾਂ |
| ਪਤਾ | ਨਿਰੀਖਿਅਕ ਈ-25 ਫੋਕਲ ਪੁਆਇੰਟ ਲੁਧਿਆਣਾ-3 |
| ਮਾਲਕ ਛਿਮਾਹੀ ਪੱਤਰ | ਨਾਮਧਾਰੀ ਵਿਦਿਅਕ ਜਥਾ (ਰਜਿ:) |

ਮੈਂ ਦਲੀਪ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਲਿਖਿਆ ਬਿਓਰਾ ਮੇਰੀ ਜਾਣਕਾਰੀ ਤੇ ਵਿਸ਼ਵਾਸ ਅਨੁਸਾਰ ਸਚ ਹੈ।

ਹਸਤਾਖਰ
ਦਲੀਪ ਸਿੰਘ

**1 ਮਾਰਚ 1979**